ਵੈਸਾਖ (ਨਾਨਕਸ਼ਾਹੀ ਸੰਮਤ ੫੫੬)
ਅਪ੍ਰੈਲ 2024

2/- ਰੁਪਏ
RNI No. 88/57, Vol. 68, Issue 4, April 2024

ਮਾਸਿਕ

# ਗੁਰਦੁਆਰਾ ਗਜ਼ਟ



## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
## ਦਾ 1260 ਕਰੋੜ 97 ਲੱਖ 38 ਹਜ਼ਾਰ ਰੁਪਏ ਦਾ
## ਸਾਲਾਨਾ ਬਜਟ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਪਾਸ







1. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਜਟ ਇਜਲਾਸ ਦੌਰਾਨ ਮਤੇ ਪੇਸ਼ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਅਤੇ ਨਾਲ ਹਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ। 2. ਬਜਟ ਪੇਸ਼ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ। 3. ਬਜਟ ਇਜਲਾਸ ਦੀ ਕਾਰਵਾਈ ਕਰਵਾਉਂਦੇ ਹੋਏ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ। (29 ਮਾਰਚ)

 ੧ੳ ਵਾਹਿਗੁਰੂ ਜੀ ਕੀ ਫ਼ਤਹ॥ 


ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

ਵੈਸਾਖ : ਨਾਨਕਸ਼ਾਹੀ ਸੰਮਤ ੫੫੬

ਅੰਕ 04 : ਜਿਲਦ 68

ਅਪ੍ਰੈਲ : 2024

ਸੰਪਾਦਕ : ਮਨਜੀਤ ਸਿੰਘ

ਐਸੋਸੀਏਟ ਸੰਪਾਦਕ: ਡਾ. ਰਾਜਵਿੰਦਰ ਸਿੰਘ ਜੋਗਾ

ਤਸਵੀਰਾਂ : ਜਤਿੰਦਰ ਸਿੰਘ ਲਾਲੀ

ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |



Website : www.sgpc.net

E-mail : gurdwaragazette@gmail.com

info@sgpc.net

Phone : 0183-255 3956-60, Ext. 254





## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।


ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

*ਪ੍ਰਤੀ ਕਾਪੀ 2/-ਰੁਪਏ*


# ਤਤਕਰਾ



## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਵੈਸਾਖ

* ਕਿਵਾੜ ਖੁੱਲ੍ਹਣ ਦਾ ਸਮਾਂ ੨-੧੫ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ ੨-੧੫ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ ੩-੧੫ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ ੪-੧੫ ਵਜੇ ਸਵੇਰੇ
* ਪਹਿਲਾ ਹੁਕਮਨਾਮਾ ੪-੪੫ ਵਜੇ ਸਵੇਰੇ
* ਪਹਿਲੀ ਅਰਦਾਸ ੫-੧੫ ਵਜੇ ਸਵੇਰੇ
* ਸ੍ਰੀ ਆਸਾ ਦੀ ਵਾਰ ਦੀ ਸਮਾਪਤੀ ੬-੧੫ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ ੬-੩੦ ਵਜੇ ਸਵੇਰੇ
* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ ੧੦-੧੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ ੧੦-੩੦ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ ੧੦-੪੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫ਼ਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ।*

**ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਅਪ੍ਰੈਲ ਤੋਂ 15 ਮਈ ਤਕ ਦੇ ਇਤਿਹਾਸਕ ਦਿਹਾੜੇ

੧੭ ਅਪ੍ਰੈਲ (ੳ) ਸਿੱਖਾਂ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ ਤੇ ਇਸ ਤਰ੍ਹਾਂ ਪੰਜਾਬ 'ਚੋਂ ਅਫ਼ਗਾਨੀ ਹਕੂਮਤ ਦਾ ਖ਼ਾਤਮਾ ਹੋ ਗਿਆ। (੧੭-੪-੧੭੬੫)

(ਅ) ੧੯ਵਾਂ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਲਈ ਰਵਾਨਾ ਹੋਇਆ। (੧੭-੪-੧੯੨੫)

੨੦ ਅਪ੍ਰੈਲ ਜਨਮ ਦਿਹਾੜਾ ਭਗਤ ਧੰਨਾ ਜੀ। (੮ ਵੈਸਾਖ)

੨੧ ਅਪ੍ਰੈਲ ਪ੍ਰਸਿੱਧ ਸਿੱਖ ਵਿਦਵਾਨ ਗਿਆਨੀ ਦਿੱਤ ਸਿੰਘ ਦਾ ਜਨਮ ਹੋਇਆ। (੨੧-੪-੧੮੫੩)

੨੨ ਅਪ੍ਰੈਲ (ੳ) ਗੁਰਿਆਈ ਦਿਵਸ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ। (ਚੇਤ ਸੁਦੀ ੧੪)

(ਅ) ਜੋਤੀ ਜੋਤਿ ਦਿਵਸ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ। (ਚੇਤ ਸੁਦੀ ੧੪)

੨੪ ਅਪ੍ਰੈਲ (ੳ) ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬੀ ਸੂਬੇ ਲਈ ਇਕ ਸ਼ਾਂਤਮਈ ਅੰਦੋਲਨ ਸ਼ੁਰੂ ਕਰਨ ਦਾ ਫੈਸਲਾ ਕੀਤਾ। (੨੪-੪-੧੯੫੫)

(ਅ) ਸ਼੍ਰੋਮਣੀ ਅਕਾਲੀ ਦਲ ਨੇ ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਬੰਦ ਕਰਨ ਲਈ ਮੋਰਚਾ ਸ਼ੁਰੂ ਕੀਤਾ। (੨੪-੪-੧੯੮੨)

੨੫ ਅਪ੍ਰੈਲ ਮਹਾਰਾਜਾ ਰਣਜੀਤ ਸਿੰਘ ਅਤੇ ਈਸਟ ਇੰਡੀਆ ਕੰਪਨੀ (ਅੰਗਰੇਜ਼ਾਂ) ਦਰਮਿਆਨ ਅੰਮ੍ਰਿਤਸਰ ਦੀ ਸੰਧੀ ਹੋਈ। (੨੫-੪-੧੮੦੯)

੨੭ ਅਪ੍ਰੈਲ ਜੈਤੋ ਦੇ ਮੋਰਚੇ ਲਈ ੧੦੧ ਸਿੱਖਾਂ ਦਾ ਵਿਸ਼ੇਸ਼ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਰਵਾਨਾ ਹੋਇਆ। (੨੭-੪-੧੯੨੫)

੨੯ ਅਪ੍ਰੈਲ (ੳ) ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ। (ਵੈਸਾਖ ਵਦੀ ੫)

(ਅ) ਸ਼੍ਰੋਮਣੀ ਅਕਾਲੀ ਦਲ ਨੇ ਚੰਡੀਗੜ੍ਹ ਪੰਜਾਬ ਨੂੰ ਦੇਣ ਲਈ ਮੋਰਚਾ ਲਾਉਣ ਦਾ ਐਲਾਨ ਕੀਤਾ। (੨੯-੪-੧੯੬੮)

੩੦ ਅਪ੍ਰੈਲ (ੳ) ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ। (ਵੈਸਾਖ ਵਦੀ ੭)

(ਅ) ਜਰਨੈਲ ਸ. ਹਰੀ ਸਿੰਘ ਨਲੂਆ ਨੇ ਜਮਰੌਦ ਵਿਖੇ ਸ਼ਹੀਦੀ ਪਾਈ। (੩੦-੪-੧੮੩੭)

੩ ਮਈ ਸ਼ਹੀਦੀ ਜੋੜ ਮੇਲਾ ਸ੍ਰੀ ਮੁਕਤਸਰ ਸਾਹਿਬ। (੨੧ ਵੈਸਾਖ)

੫ ਮਈ (ੳ) ਜਨਮ ਦਿਹਾੜਾ ਸ੍ਰ. ਜੱਸਾ ਸਿੰਘ ਰਾਮਗੜ੍ਹੀਆ। (੫ ਮਈ, ੧੭੨੩)

(ਅ) ਭਾਰਤ ਸਰਕਾਰ ਨੇ ਪੰਜਾਬ ਦੀਆਂ ਸਿੱਖ ਰਿਆਸਤਾਂ ਤੋੜ ਕੇ 'ਪੈਪਸੂ' ਸੂਬਾ ਕਾਇਮ ਕਰ ਦਿੱਤਾ। (੫-੫-੧੯੪੮)

੬ ਮਈ ਦਿੱਲੀ ਪੁਲੀਸ ਨੇ ਗੁ: ਸੀਸ ਗੰਜ ਸਾਹਿਬ 'ਤੇ ਫਾਇਰਿੰਗ ਕੀਤੀ। (੬-੫-੧੯੩੦)

੯ ਮਈ ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ। (ਵੈਸਾਖ ਸੁਦੀ ੧)

੧੦ ਮਈ (ੳ) ਫਿਰੋਜ਼ਪੁਰ ਦੇ ਸਿੰਘਾਂ ਦਾ ਛੇਵਾਂ ਸ਼ਹੀਦੀ ਜਥਾ ੯ ਮਈ ਨੂੰ ਅੰਮ੍ਰਿਤਸਰ ਪੁੱਜਾ ਅਤੇ ੧੦ ਮਈ ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਜੈਤੋਂ ਲਈ ਰਵਾਨਾ ਹੋਇਆ। (੧੦-੦੫-੧੯੨੪)

(ਅ) ਪਿਸ਼ਾਵਰ ਵਿਖੇ ਸਿੱਖਾਂ ਤੇ ਪਠਾਣਾਂ ਦੇ ਹੋਏ ਕਤਲਾਂ ਦੇ ਰੋਸ ਵਜੋਂ ਮਾਸਟਰ ਤਾਰਾ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ੧੦੦ ਸਿੰਘਾਂ ਦਾ ਜਥਾ ਲੈ ਕੇ ਗਏ। (੧੦-੫-੧੯੩੦)

(ੲ) "ਪੰਜਾਬੀ ਸੂਬਾ ਜ਼ਿੰਦਾਬਾਦ" ਦੇ ਨਾਅਰੇ 'ਤੇ ਲਾਈ ਅਣ-ਐਲਾਨੀ ਪਾਬੰਦੀ ਦੇ ਖ਼ਿਲਾਫ਼ ਸ਼੍ਰੋਮਣੀ ਅਕਾਲੀ ਦਲ ਨੇ ਮੋਰਚਾ ਲਾਇਆ। (੧੦-੫-੧੯੫੫)

੧੧ ਮਈ ਸ਼੍ਰੋਮਣੀ ਅਕਾਲੀ ਦਲ ਨੇ 'ਸਿੱਖ ਇੱਕ ਵੱਖਰੀ ਕੌਮ ਹਨ' ਦਾ ਮਤਾ ਪਾਸ ਕੀਤਾ। (੧੧-੫-੧੯੮੧)

੧੨ ਮਈ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਰਹਿੰਦ ਫ਼ਤਹਿ ਦਿਵਸ। (੧੨ ਮਈ, ੧੭੧੦)

੧੫ ਮਈ ਮਹਾਰਾਣੀ ਜਿੰਦ ਕੌਰ (ਰਾਣੀ ਜਿੰਦਾਂ) ਨੂੰ ਸ਼ੇਖੂਪੁਰੇ ਦੇ ਕਿਲ੍ਹੇ ਤੋਂ ਪਹਿਲਾਂ ਬਨਾਰਸ ਵਿਖੇ ਲਿਜਾਇਆ ਗਿਆ ਉਪਰੰਤ ਚੁਨਾਰ (ਮਿਰਜ਼ਾਪੁਰ) ਦੇ ਕਿਲ੍ਹੇ ਵਿਚ ਨਜ਼ਰਬੰਦ ਕੀਤਾ ਗਿਆ ਅਤੇ ਉਸਦੀ ਪੈਨਸ਼ਨ ਸਾਲਾਨਾ ੪੮੦੦੦ ਰੁਪਏ ਤੋਂ ਘਟਾ ਕੇ ੧੨੦੦੦ ਰੁਪਏ ਕਰ ਦਿੱਤੀ ਗਈ। (੧੫-੫-੧੮੪੮)

■

# ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗ ਲੱਗਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਗਨ-ਭੇਟ ਹੋ ਜਾਣ ਦੀਆਂ ਖ਼ਬਰਾਂ ਬਹੁਤ ਹੀ ਦੁੱਖਦਾਈ, ਚਿੰਤਾਜਨਕ ਤੇ ਹਿਰਦੇਵੇਧਕ ਹਨ। ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਤੇ ਅਦਬ-ਸਤਿਕਾਰ ਬਹਾਲ ਰੱਖਣ ਲਈ ਸਮੁੱਚੇ ਸਿੱਖ ਭਾਈਚਾਰੇ ਨੂੰ ਸੁਚੇਤ ਰਹਿਣਾ ਚਾਹੀਦਾ ਹੈ। ਅਜਿਹੀ ਕੋਈ ਮੰਦਭਾਗੀ ਘਟਨਾ ਨਾ ਵਾਪਰੇ। ਇਸ ਲਈ ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨਾਂ ਵਿੱਚ ਧੂਫ਼, ਲਾਈਟਾਂ, ਪੱਖੇ ਅਤੇ ਬਿਜਲੀ ਦੀਆਂ ਸਜਾਵਟੀ ਲੜੀਆਂ ਉਦੋਂ ਤੱਕ ਹੀ ਜਗਾਈਆਂ ਜਾਣ, ਜਦ ਤੀਕ ਕੋਈ ਨਿਗਰਾਨ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਧੂਫ਼/ ਅਗਰਬੱਤੀ ਅਤੇ ਬਿਜਲੀ ਦਾ ਮੇਨ-ਸਵਿੱਚ ਆਦਿ ਬੰਦ ਕਰ ਦੇਣੇ ਚਾਹੀਦੇ ਹਨ।

ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨ ਦੀ ਬਿਜਲੀ ਦੀ ਸਮੁੱਚੀ ਫਿਟਿੰਗ ਤਸੱਲੀਬਖਸ਼ ਕੀਤੀ ਜਾਵੇ। ਹਰ ਗੁਰੂ-ਘਰ ਵਿੱਚ ਅੱਗ ਬਝਾਊ ਜੰਤਰ ਲਗਾਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਸ਼ਚਿਤ ਟੀਮਾਂ ਹਰੇਕ ਗੁਰੂ-ਘਰ ਪੁੱਜ ਕੇ ਨਿਰੀਖਣ ਕਰਨਗੀਆਂ। ਜੋ ਕਮੇਟੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਰਯਾਦਾ ਅਨੁਸਾਰ ਅਦਬ-ਸਤਿਕਾਰ ਤੇ ਸੇਵਾ-ਸੰਭਾਲ ਠੀਕ ਤਰ੍ਹਾਂ ਨਹੀਂ ਕਰ ਸਕਦੀਆਂ, ਉਨ੍ਹਾਂ ਵਿਰੁੱਧ ਸਖ਼ਤੀ ਨਾਲ ਕਾਰਵਾਈ ਹੋਵੇਗੀ।

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

**ਗੁਰਬਾਣੀ ਵਿਚਾਰ:**

# ਵੈਸਾਖੁ ਸੁਹਾਵਾ ਤਾਂ ਲਗੈ...

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥*
*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥*
*ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥*
*ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥*
*ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥*
*ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥*
*ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥੩॥*

(ਵੈਸਾਖੀ ਵਾਲਾ ਦਿਨ ਹਰੇਕ ਇਸਤਰੀ-ਮਰਦ ਵਾਸਤੇ ਰੀਝਾਂ ਵਾਲਾ ਦਿਨ ਹੁੰਦਾ ਹੈ, ਪਰ) ਵੈਸਾਖ ਵਿਚ ਉਨ੍ਹਾਂ ਇਸਤਰੀਆਂ ਦਾ ਦਿਲ ਕਿਵੇਂ ਖਲੋਵੇ ਜੋ ਪਤੀ ਤੋਂ ਵਿਛੁੜੀਆਂ ਪਈਆਂ ਹਨ, ਜਿਨ੍ਹਾਂ ਦੇ ਅੰਦਰ ਪਿਆਰ (ਦੇ ਪ੍ਰਗਟਾਵੇ) ਦੀ ਅਣਹੋਂਦ ਹੈ, (ਇਸ ਤਰ੍ਹਾਂ ਉਸ ਜੀਵ ਨੂੰ ਧੀਰਜ ਕਿਵੇਂ ਆਵੇ ਜਿਸ ਨੂੰ) ਸੱਜਣ-ਪ੍ਰਭੂ ਵਿਸਾਰ ਕੇ ਮਨ-ਮੋਹਣੀ ਮਾਇਆ ਚੰਬੜੀ ਹੋਈ ਹੈ?

ਨਾ ਪੁੱਤਰ, ਨਾ ਇਸਤਰੀ, ਨਾ ਧਨ, ਕੋਈ ਭੀ ਮਨੁੱਖ ਦੇ ਨਾਲ ਨਹੀਂ ਨਿਭਦਾ, ਇਕ ਅਬਿਨਾਸੀ ਪਰਮਾਤਮਾ ਹੀ ਅਸਲ ਸਾਥੀ ਹੈ। ਨਾਸ਼ਵੰਤ ਧੰਦੇ ਦਾ ਮੋਹ (ਸਾਰੀ ਲੋਕਾਈ ਨੂੰ ਹੀ) ਵਿਆਪ ਰਿਹਾ ਹੈ, (ਮਾਇਆ ਦੇ ਮੋਹ ਵਿਚ) ਮੁੜ-ਮੁੜ ਫਸ ਕੇ ਸਾਰੀ ਲੋਕਾਈ ਹੀ (ਆਤਮਿਕ ਮੌਤੇ) ਮਰ ਰਹੀ ਹੈ। ਇਕ ਪਰਮਾਤਮਾ ਦੇ ਨਾਮ ਸਿਮਰਨ ਤੋਂ ਬਿਨਾਂ ਹੋਰ ਜਿਤਨੇ ਭੀ ਕਰਮ ਇਥੇ ਕਰੀਦੇ ਹਨ, ਉਹ ਸਾਰੇ ਮਰਨ ਤੋਂ ਪਹਿਲਾਂ ਹੀ ਖੋਹ ਲਏ ਜਾਂਦੇ ਹਨ (ਭਾਵ, ਉਹ ਉੱਚੇ ਆਤਮਿਕ ਜੀਵਨ ਦਾ ਅੰਗ ਨਹੀਂ ਬਣ ਸਕਦੇ)।

ਪਿਆਰ-ਸਰੂਪ ਪ੍ਰਭੂ ਨੂੰ ਵਿਸਾਰ ਕੇ ਖ਼ੁਆਰੀ ਹੀ ਹੁੰਦੀ ਹੈ, ਪਰਮਾਤਮਾ ਤੋਂ ਬਿਨਾਂ ਜਿੰਦ ਦਾ ਹੋਰ ਕੋਈ ਸਾਥੀ ਹੀ ਨਹੀਂ ਹੁੰਦਾ। ਪ੍ਰਭੂ-ਪ੍ਰੀਤਮ ਦੀ ਚਰਨੀਂ ਜਿਹੜੇ ਬੰਦੇ ਲੱਗਦੇ ਹਨ, ਉਨ੍ਹਾਂ ਦੀ (ਲੋਕ-ਪਰਲੋਕ ਵਿਚ) ਭਲੀ ਸ਼ੋਭਾ ਹੁੰਦੀ ਹੈ।

ਹੇ ਪ੍ਰਭੂ! (ਤੇਰੇ ਦਰ 'ਤੇ) ਮੇਰੀ ਬੇਨਤੀ ਹੈ ਕਿ ਮੈਨੂੰ ਤੇਰਾ ਦਿਲ-ਰੱਜਵਾਂ ਮਿਲਾਪ ਨਸੀਬ ਹੋਵੇ। (ਰੁੱਤ ਫਿਰਨ ਨਾਲ ਚੁਫੇਰੇ ਬਨਸਪਤੀ ਪਈ ਸੁਹਾਵਣੀ ਹੋ ਜਾਏ, ਪਰ) ਜਿੰਦ ਨੂੰ ਵੈਸਾਖ ਦਾ ਮਹੀਨਾ ਤਦੋਂ ਹੀ ਸੋਹਣਾ ਲੱਗ ਸਕਦਾ ਹੈ, ਜੇ ਹਰੀ ਸੰਤ-ਪ੍ਰਭੂ ਮਿਲ ਪਏ ॥੩॥

■

*ਸੰਪਾਦਕੀ...*

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਬਜਟ ਤਰਜੀਹਾਂ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਇਕ ਜਮਹੂਰੀ ਸੰਸਥਾ ਹੈ। ਇਸ ਦੇ ਮੈਂਬਰਾਂ ਦੀ ਚੋਣ ਸਿੱਖਾਂ ਦੀਆਂ ਵੋਟਾਂ ਨਾਲ ਹੁੰਦੀ ਹੈ। ਫਿਰ ਇਹ ਮੈਂਬਰ ਆਪਣੇ ਵਿਚੋਂ ਹਰ ਸਾਲ ਪ੍ਰਧਾਨ, ਮੀਤ ਪ੍ਰਧਾਨ, ਜੂਨੀਅਰ ਮੀਤ ਪ੍ਰਧਾਨ, ਜਨਰਲ ਸਕੱਤਰ ਅਤੇ ਗਿਆਰਾਂ ਹੋਰ ਅਹੁਦੇਦਾਰਾਂ ਦੀ ਚੋਣ ਕਰਦੇ ਹਨ। ਇਸ ਤਰ੍ਹਾਂ ਇਕ ਸਾਲ ਲਈ ਇਹ ਅੰਤ੍ਰਿੰਗ ਕਮੇਟੀ ਚੁਣ ਲਈ ਜਾਂਦੀ ਹੈ। ਇਹ ਕਮੇਟੀ ਜਿੱਥੇ ਸ਼੍ਰੋਮਣੀ ਕਮੇਟੀ ਦੇ ਵੱਡੇ ਕਾਰਜਾਂ ਤੇ ਹਿੱਤਾਂ ਲਈ ਫੈਸਲੇ ਲੈਂਦੀ ਹੈ ਉੱਥੇ ਇਹ ਸਮੇਂ ਤੇ ਲੋੜ ਅਨੁਸਾਰ ਪੰਥਕ ਮਸਲਿਆਂ ਅਤੇ ਕੌਮੀ ਹਿੱਤਾਂ ਲਈ ਪੂਰੀ ਸੰਜੀਦਗੀ ਨਾਲ ਕਾਰਜ ਕਰਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹਰ ਸਾਲ ਦਾ ਲੇਖਾ-ਜੋਖਾ ਆਡਿਟ ਹੁੰਦਾ ਹੈ। ਇਸ ਦੇ ਪੂਰੇ ਸਾਲ ਦੇ ਆਮਦਨ ਖਰਚ ਆਦਿ ਦੇ ਵੇਰਵਿਆਂ ਨੂੰ ਗੁਰਦੁਆਰਾ ਗਜ਼ਟ ਵਿਚ ਪ੍ਰਕਾਸ਼ਤ ਕੀਤਾ ਜਾਂਦਾ ਹੈ। ਸ਼੍ਰੋਮਣੀ ਕਮੇਟੀ ਦਾ ਹਰ ਸਾਲ ਸਾਲਾਨਾ ਬਜਟ ਇਜਲਾਜ ਹੁੰਦਾ ਹੈ, ਜਿਸ ਵਿਚ ਆਉਣ ਵਾਲੇ ਵਿਤੀ ਵਰ੍ਹੇ ਦੇ ਅਨੁਮਾਨਤ ਆਮਦਨ ਤੇ ਖਰਚ ਦੀਆਂ ਤਰਜੀਹਾਂ ਪੇਸ਼ ਕੀਤੀਆਂ ਜਾਂਦੀਆਂ ਹਨ।

ਇਸ ਬਾਰ ਸਾਲ ੨੦੨੪-੨੫ ਦਾ ਸਾਲਾਨਾ ਬਜਟ ੧੨੬੦ ਕਰੋੜ ੯੭ ਲੱਖ ੩੮ ਹਜ਼ਾਰ ਰੁਪਏ ਦਾ ਪਾਸ ਕੀਤਾ ਗਿਆ ਹੈ। ਸ਼੍ਰੋਮਣੀ ਕਮੇਟੀ ਸਿੱਖਾਂ ਦੀ ਇਕ ਨਿਰੋਲ ਧਾਰਮਿਕ ਸੰਸਥਾ ਹੈ ਜਿਸ ਦਾ ਮੁੱਖ ਕਾਰਜ ਧਾਰਮਿਕ ਅਸਥਾਨਾਂ ਦੀ ਸਾਂਭ-ਸੰਭਾਲ ਤੇ ਸੁਚੱਜੇ ਪ੍ਰਬੰਧ ਕਰਨ ਦੇ ਨਾਲ-ਨਾਲ ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਕਰਨਾ ਹੈ। ਇਹ ਕਾਰਜ ਬੜੀ ਸੁਹਿਰਦਤਾ ਤੇ ਜ਼ਿੰਮੇਵਾਰੀ ਨਾਲ ਕੀਤੇ ਜਾ ਰਹੇ ਹਨ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਆਪਣਾ ਇਖਲਾਕੀ ਫਰਜ ਸਮਝਦੀ ਹੋਈ ਸਮਾਜ ਭਲਾਈ ਦੇ ਕੁਝ ਕਾਰਜ ਅਜਿਹੇ ਵੀ ਕਰ ਰਹੀ, ਜੋ ਸਮੇਂ ਦੀਆਂ ਸਰਕਾਰਾਂ ਦੇ ਹਿੱਸੇ ਆਉਂਦੇ ਹਨ ਪਰ ਉਹ ਕਰਨ ਵਿਚ ਅਸਫਲ ਹੋ ਰਹੀਆਂ ਹਨ। ਜਿਵੇਂ- ਪੰਜਾਬ ਵਿਚ ਹੀ ਨਹੀਂ ਬਲਕਿ ਪੂਰੇ ਭਾਰਤ ਵਿਚ ਕਿਤੇ ਵੀ ਕੋਈ ਆਫਤ ਆਉਂਦੀ ਹੈ ਜਾਂ ਕੋਈ ਭਿਆਨਕ ਬਿਮਾਰੀ ਤੇ ਹੜ੍ਹ ਆਦਿਕ ਆਉਂਦੇ ਹਨ ਤਾਂ ਇਹ ਅੱਗੇ ਹੋ ਕੇ ਲੋੜਵੰਦਾਂ ਦੀ ਮਦਦ ਕਰਦੀ ਹੈ। ਪਿਛਲੇ ਸਮੇਂ ਦੌਰਾਨ ਕਰੋਨਾਂ ਕਾਲ ਵਿਚ, ਹੜ੍ਹਾਂ ਸਮੇਂ ਅਤੇ ਕਿਸਾਨੀ ਅੰਦੋਲਨ ਦੌਰਾਨ ਸ਼੍ਰੋਮਣੀ ਕਮੇਟੀ ਨੇ ਅੱਗੇ ਹੋ ਕੇ ਲੋੜੀਂਦੀਆਂ ਸੇਵਾਵਾਂ ਕੀਤੀਆਂ। ਇਸ ਸੰਸਥਾ ਨੇ ਬਹੁਤ ਸਾਰੇ ਸਕੂਲ, ਕਾਲਜ, ਯੂਨੀਵਰਸਿਟੀ, ਮੈਡੀਕਲ ਕਾਲਜ ਤੇ ਹਸਪਤਾਲ ਵੀ ਖੋਲ੍ਹੇ ਹਨ, ਜਿੱਥੇ ਜਾਇਜ ਫੀਸਾਂ ਅਤੇ ਘਟ ਖਰਚੇ 'ਤੇ ਬੱਚੇ ਪੜ੍ਹਾਈ ਕਰ ਸਕਦੇ ਹਨ, ਮਰੀਜ ਆਪਣਾ ਇਲਾਜ ਕਰਵਾ ਸਕਦੇ ਹਨ। ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਬਹੁਤ ਸਾਰੇ ਸਿੱਖ ਮਿਸ਼ਨਰੀ ਕਾਲਜ, ਧਾਰਮਿਕ ਤੇ ਸੰਗੀਤ ਵਿਦਿਆਲੇ ਅਤੇ ਸਿੱਖ ਮਿਸ਼ਨ ਪੂਰੇ ਭਾਰਤ ਵਿਚ ਵੱਖ-ਵੱਖ ਥਾਂ ਖੋਲ੍ਹੇ ਹੋਏ ਹਨ, ਜਿੱਥੇ ਸਾਰੀ ਸਿੱਖਿਆ, ਰਹਿਣ ਤੇ ਖਾਣ ਦਾ ਪ੍ਰਬੰਧ ਵੀ ਮੁਫਤ ਕੀਤਾ ਜਾਂਦਾ ਹੈ। ਸਪੋਰਟਸ ਦੇ ਖੇਤਰ ਵਿਚ ਸਿੱਖ ਖਿਡਾਰੀਆਂ ਨੂੰ ਅੱਗੇ ਲਿਆਉਣ ਲਈ ਖੇਡ ਅਕੈਡਮੀਆਂ ਵੀ ਚਲਾਈਆਂ ਜਾ ਰਹੀਆਂ ਹਨ, ਜਿੱਥੇ ਰਹਿਣ-ਸਹਿਣ ਤੇ ਬਹੁਤ ਵਧੀਆ ਖਾਣੇ ਪ੍ਰਬੰਧ ਮੁਫਤ ਕੀਤਾ ਜਾਂਦਾ ਹੈ। ਸਮੇਂ ਦੀ ਨਜਾਕਤ ਨੂੰ ਸਮਝਦਿਆਂ ਪਿਛਲੇ ਸਾਲ ਤੋਂ ਸਿੱਖ ਬੱਚਿਆਂ ਲਈ ਆਈ.ਪੀ.ਐਸ., ਪੀ.ਸੀ.ਐਸ. ਤੇ ਯੂ.ਪੀ.ਐਸ.ਸੀ. ਆਦਿ ਦੀ ਤਿਆਰੀ ਕਰਵਾਉਣ ਲਈ ਅਕੈਡਮੀ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ। ਇਨ੍ਹਾਂ ਦੇ ਵੀ

ਰਹਿਣ ਤੇ ਖਾਣੇ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਵੱਲੋਂ ਮੁਫਤ ਕੀਤਾ ਜਾਂਦਾ ਹੈ। ਉਕਤ ਅਨੁਸਾਰ ਇਨ੍ਹਾਂ ਸਾਰੀਆਂ ਸੰਸਥਾਵਾਂ ਦਾ ਖਰਚਾ ਸ਼੍ਰੋਮਣੀ ਕਮੇਟੀ ਦੁਆਰਾ ਕੀਤਾ ਜਾਂਦਾ ਹੈ। ਇਸ ਸਾਲ ਦੇ ਬਜਟ ਵਿਚ ਹਰ ਖੇਤਰ ਨੂੰ ਵਿਸ਼ੇਸ਼ ਤਵੱਜੋਂ ਦਿੱਤੀ ਗਈ ਹੈ। ਰੁਟੀਨ ਦੇ ਖ਼ਰਚਿਆਂ ਤੋਂ ਇਲਾਵਾ ਬਜਟ ਅੰਦਰ ਸ਼ਤਾਬਦੀਆਂ, ਅੰਮ੍ਰਿਤਧਾਰੀ ਬੱਚਿਆਂ, ਸਿਕਲੀਗਰ ਤੇ ਵਣਜਾਰੇ ਸਿੱਖਾਂ, ਗੁਰਸਿੱਖ ਖਿਡਾਰੀਆਂ, ਮੁਕਾਬਲਾ ਪ੍ਰੀਖਿਆਵਾਂ ਵਿਚ ਬੇਹਤਰ ਕਾਰਗੁਜ਼ਾਰੀ ਦਿਖਾਉਣ ਵਾਲੇ ਸਿੱਖ ਨੌਜੁਆਨਾਂ ਅਤੇ ਸਿੱਖ ਇਤਿਹਾਸ ਦੀ ਖੋਜ ਤੇ ਛਪਾਈ ਆਦਿ ਲਈ ਵਿਸ਼ੇਸ਼ ਰਾਸ਼ੀ ਰੱਖੀ ਗਈ ਹੈ। ਸ਼੍ਰੋਮਣੀ ਕਮੇਟੀ ਦੀਆਂ ਬਜਟ ਤਰਜੀਹਾਂ ਜਿੱਥੇ ਸਿੱਖੀ ਨੂੰ ਪ੍ਰਫੁੱਲਤ ਕਰਨ ਲਈ ਵਿਸ਼ੇਸ਼ ਅਹਿਮੀਅਤ ਵਾਲੀਆਂ ਹਨ, ਉੱਥੇ ਸਮਾਜ ਭਲਾਈ ਦੇ ਕਾਰਜਾਂ ਵਾਸਤੇ ਵੀ ਲੋੜੀਂਦੀਆਂ ਸੇਵਾਵਾਂ ਨਿਭਾਉਣ ਲਈ ਮਹੱਤਵਪੂਰਨ ਹਨ।

ਬਜਟ ਦੌਰਾਨ ਇਕ ਵਿਸ਼ੇਸ਼ ਐਲਾਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਨੇ ਸਪੱਸ਼ਟ ਕੀਤਾ ਕਿ ਸ਼੍ਰੋਮਣੀ ਕਮੇਟੀ ਬਜਟ ਵਿਚ ਵੱਖ-ਵੱਖ ਲੋਕ ਭਲਾਈ ਦੇ ਕਾਰਜਾਂ, ਧਰਮ ਪ੍ਰਚਾਰ, ਪੰਥਕ ਮਸਲਿਆਂ ਦਾ ਸਰਲੀਕਰਨ, ਸਿਹਤ ਸਹੂਲਤਾਂ ਅਤੇ ਵਿਦਿਆ ਦੇ ਪ੍ਰਸਾਰ ਨੂੰ ਹੋਰ ਤਰਜ਼ੀਹ ਦਿੱਤੀ ਗਈ ਹੈ। ਉਨ੍ਹਾਂ ਕਿਹਾ ਕਿ ਇਸ ਵਾਰ ਗੁਰਦੁਆਰਾ ਸਾਹਿਬਾਨ ਦਾ ਬਜਟ ੯੯੪ ਕਰੋੜ ੫੧ ਲੱਖ ਰੁਪਏ ਹੈ। ਇਸੇ ਤਰ੍ਹਾਂ ਵਿਦਿਅਕ ਅਦਾਰਿਆਂ ਦਾ ਬਜਟ ੨੫੧ ਕਰੋੜ ਰੁਪਏ, ਪ੍ਰਿੰਟਿੰਗ ਪ੍ਰੈੱਸਾਂ ਦਾ ਬਜਟ ੭ ਕਰੋੜ ੯੪ ਲੱਖ ਰੁਪਏ ਪਾਸ ਕੀਤਾ ਗਿਆ ਹੈ। ਉਨ੍ਹਾਂ ਵਿਸ਼ੇਸ਼ ਤੌਰ 'ਤੇ ਜ਼ਿਕਰ ਕੀਤਾ ਕਿ ਇਸ ਵਾਰ ਦੇ ਬਜਟ ਵਿਚ ਵਿਦਿਅਕ ਅਦਾਰਿਆਂ ਦੇ ਸਟਾਫ਼ ਦੀਆਂ ਬਕਾਇਆ ਤਨਖ਼ਾਹਾਂ ਵਾਸਤੇ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ। ੩੧ ਮਾਰਚ ੨੦੨੪ ਤੱਕ ਦੀਆਂ ਸਾਰੀਆਂ ਬਕਾਇਆ ਤਨਖ਼ਾਹਾਂ ਦੀ ਅਦਾਇਗੀ ਲਈ ਵਿਸ਼ੇਸ਼ ਪ੍ਰਬੰਧ ਕੀਤਾ ਹੈ। ਇਸ ਕਾਰਜ ਲਈ ਉਚੇਚੇ ਤੌਰ 'ਤੇ ਜਨਰਲ ਬੋਰਡ ਫੰਡ ਵਿਚੋਂ ੧੦ ਕਰੋੜ ਰੁਪਏ ਦੀ ਵਿਸ਼ੇਸ਼ ਰਾਸ਼ੀ ਵਿਦਿਆ ਫੰਡ ਲਈ ਰਾਖਵੀਂ ਕੀਤੀ ਗਈ ਹੈ। ਜਨਰਲ ਬੋਰਡ ਫੰਡ, ਟਰੱਸਟ ਫੰਡ, ਵਿਦਿਆ ਫੰਡ, ਸਪੋਰਟਸ ਫੰਡ ਆਦਿ ਦੀ ਆਪਣੀ ਆਮਦਨ ਭਾਵੇਂ ਘੱਟ ਹੈ, ਪਰ ਇਨ੍ਹਾਂ ਲਈ ਗੁਰਦੁਆਰਾ ਸਾਹਿਬਾਨ ਤੋਂ ਦਸਵੰਧ ਅਤੇ ਲੋੜੀਂਦੇ ਫੰਡ ਲਏ ਜਾਂਦੇ ਹਨ। ਇਨ੍ਹਾਂ ਸਾਰੇ ਫੰਡਾਂ ਰਾਹੀਂ ਕੀਤੇ ਜਾਣ ਵਾਲੇ ਕਾਰਜ ਬੇਹੱਦ ਅਹਿਮ ਹੁੰਦੇ ਹਨ। ਇਸ ਵਾਰ ਇਨ੍ਹਾਂ ਫੰਡਾਂ ਰਾਹੀਂ ਪੰਥਕ ਕਾਰਜਾਂ ਲਈ ਵਿਸ਼ੇਸ਼ ਰਾਸ਼ੀ ਰੱਖੀ ਗਈ ਹੈ, ਜਿਨ੍ਹਾਂ ਵਿਚ ਬੰਦੀ ਸਿੰਘਾਂ ਦੇ ਕੇਸਾਂ ਦੀ ਪੈਰਵਾਈ ਲਈ ੬੦ ਲੱਖ ਰੁਪਏ, ਬੰਦੀ ਸਿੰਘਾਂ ਨੂੰ ਮਾਸਿਕ ਸਨਮਾਨ ਭੱਤੇ ਲਈ ੪੦ ਲੱਖ ਰੁਪਏ, ਧਰਮੀ ਫ਼ੌਜੀਆਂ ਲ਼ਈ ੪੦ ਲੱਖ ਰੁਪਏ, ਸਿਕਲੀਗਰ ਤੇ ਵਣਜਾਰੇ ਸਿੱਖਾਂ ਲਈ ੬੦ ਲੱਖ ਰੁਪਏ, ਗਰੀਬ ਵਿਦਿਆਰਥੀਆਂ ਲਈ ੫੦ ਲੱਖ ਰੁਪਏ, ਕੁਦਰਤੀ ਆਫ਼ਤਾਂ ਲਈ ੧ ਕਰੋੜ ੪੮ ਲੱਖ ਰੁਪਏ, ਖੇਡਾਂ ਲਈ ੩ ਕਰੋੜ ੬ ਲੱਖ ਰੁਪਏ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਤੋਂ ਇਲਾਵਾ ਬਾਬਾ ਬੁੱਢਾ ਚੈਰੀਟੇਬਲ ਹਸਪਤਾਲ ਬੀੜ ਸਾਹਿਬ ਲਈ ੧ ਕਰੋੜ ੫ ਲੱਖ ਰੁਪਏ ਦਾ ਪ੍ਰਬੰਧ ਕੀਤਾ ਹੈ। ਉਨ੍ਹਾਂ ਵਿਸ਼ੇਸ਼ ਤੌਰ 'ਤੇ ਇਹ ਵੀ ਜ਼ਿਕਰ ਕੀਤਾ ਕਿ ਹਰਿਆਣਾ ਸਥਿਤ ਸ਼ਾਹਬਾਦ ਮਾਰਕੰਡਾ ਵਿਖੇ ਸ਼੍ਰੋਮਣੀ ਕਮੇਟੀ ਵੱਲੋਂ ਸਥਾਪਤ ਕੀਤੇ ਗਏ ਮੀਰੀ ਪੀਰੀ ਮੈਡੀਕਲ ਕਾਲਜ ਲਈ ਵੀ ੮ ਕਰੋੜ ਰੁਪਏ ਰੱਖੇ ਹਨ। ਉਨ੍ਹਾਂ ਦੱਸਿਆ ਕਿ ਭਾਵੇਂ ਇਸ ਮੈਡੀਕਲ ਕਾਲਜ ਨੂੰ ਮੁਕੰਮਲ ਰੂਪ ਵਿਚ ਆਰੰਭਣ ਨੂੰ ਕਈ ਮੁਸ਼ਕਲਾਂ ਦਰਪੇਸ਼ ਰਹੀਆਂ ਹਨ, ਪਰੰਤੂ ਆਸ ਹੈ ਕਿ ਇਹ ਅਗਲੇ ਸਾਲ ਤੋਂ ਬਕਾਇਦਾ ਸ਼ੁਰੂ ਕੀਤਾ ਜਾ ਸਕੇਗਾ। ਉਨ੍ਹਾਂ ਦੱਸਿਆ ਕਿ ਇਸ ਸਬੰਧ ਵਿਚ ਲੋੜੀਂਦੀ ਮਸ਼ੀਨਰੀ ਅਤੇ ਹੋਰ ਖਰਚਿਆਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਅਤੇ ਇਸ ਨਾਲ ਸਬੰਧਤ ਅਦਾਰਿਆਂ ਦਾ ਬਜਟ ਸਮੁੱਚੇ ਰੂਪ ਵਿਚ ਸੰਗਤ ਵੱਲੋਂ ਭੇਟਾ ਕੀਤੀ ਜਾਂਦੀ ਮਾਇਆ ਅਤੇ ਦਸਵੰਧ 'ਤੇ ਹੀ ਨਿਰਭਰ ਕਰਦਾ ਹੈ। ਉਨ੍ਹਾਂ ਕਿਹਾ ਕਿ ਬਹੁਤ ਸੀਮਤ ਸਾਧਨਾਂ ਵਿਚ ਸਿੱਖ ਸੰਸਥਾ ਵੱਲੋਂ ਧਰਮ ਪ੍ਰਚਾਰ, ਵਿਦਿਆ, ਸਿਹਤ

ਸੇਵਾਵਾਂ ਅਤੇ ਪੰਥ ਭਲਾਈ ਤੇ ਮਾਨਵ ਹਿੱਤਕਾਰੀ ਕਾਰਜ ਕੀਤੇ ਜਾਂਦੇ ਹਨ। ਜਿਹੜੇ ਕੰਮ ਸਰਕਾਰਾਂ ਦੇ ਕੀਤੇ ਜਾਣ ਵਾਲੇ ਹਨ, ਸ਼੍ਰੋਮਣੀ ਕਮੇਟੀ ਉਨ੍ਹਾਂ ਵਿਚ ਵੀ ਮੋਹਰੀ ਭੂਮਿਕਾ ਅਦਾ ਕਰ ਰਹੀ ਹੈ। ਉਨ੍ਹਾਂ ਸਪੱਸ਼ਟ ਕੀਤਾ ਕਿ ਸ਼੍ਰੋਮਣੀ ਕਮੇਟੀ ਦਾ ਬਜਟ ਪੰਜਾਬ ਸਰਕਾਰ ਦੇ ਮੁਕਾਬਲੇ ੧ ਫੀਸਦੀ ਤੋਂ ਘੱਟ ਹੈ, ਜਦਕਿ ਕੁਝ ਲੋਕਾਂ ਵੱਲੋਂ ਜਾਣਬੁਝ ਕੇ ਇਹ ਬਿਰਤਾਂਤ ਸਿਰਜਿਆ ਜਾਂਦਾ ਹੈ ਕਿ ਸ਼੍ਰੋਮਣੀ ਕਮੇਟੀ ਦਾ ਬਜਟ ਪੰਜਾਬ ਸਰਕਾਰ ਤੋਂ ਵੱਧ ਹੈ। ਉਨ੍ਹਾਂ ਵਚਨਬੱਧਤਾ ਪ੍ਰਗਟਾਈ ਕਿ ਸਿੱਖ ਸੰਸਥਾ ਸੰਗਤ ਦੇ ਸਹਿਯੋਗ ਨਾਲ ਸਿੱਖੀ ਦੇ ਪ੍ਰਚਾਰ ਪ੍ਰਸਾਰ ਦੇ ਨਾਲ-ਨਾਲ ਕੌਮੀ ਮੁੱਦਿਆਂ 'ਤੇ ਆਪਣੀ ਗਤੀਸ਼ੀਲਤਾ ਬਣਾਈ ਰੱਖੇਗੀ ਅਤੇ ਕੌਮ ਦੀ ਚੜ੍ਹਦੀ ਕਲਾ ਲਈ ਕੀਤੇ ਜਾਣ ਵਾਲੇ ਕਾਰਜਾਂ ਵਿਚ ਦੋ ਕਦਮ ਅੱਗੇ ਰਹੇਗੀ।

ਅੱਜ ਅਤਿ ਲੋੜ ਹੈ ਕਿ ਸਰਕਾਰਾਂ ਵਿਦਿਆ ਤੇ ਸਿਹਤ ਸਹੂਲਤਾਂ ਵੱਡੀ ਪੱਧਰ 'ਤੇ ਮੁਹੱਈਆ ਕਰਵਾਵੇ ਪਰ ਉਹ ਨਹੀਂ ਕਰਵਾ ਰਹੀ। ਪਰ ਸ਼੍ਰੋਮਣੀ ਕਮੇਟੀ ਪਹਿਲਾਂ ਤੋਂ ਹੀ ਇਸ ਖੇਤਰ ਵਿਚ ਆਪਣੇ ਵਿਤੋਂ ਵੱਧ ਯੋਗਦਾਨ ਪਾ ਰਹੀ। ਵਿਦਿਆ ਦੇ ਨਾਲ-ਨਾਲ ਅੱਜ ਨੌਜੁਆਨ ਪੀੜ੍ਹੀ ਲਈ ਖੇਡਾਂ ਦੀ ਵਿਸ਼ੇਸ਼ ਮਹੱਤਤਾ ਹੈ। ਇਸ ਲਈ ਬਜਟ ਵਿਚ ਸਿੱਖ ਵਿਰਾਸਤੀ ਖੇਡਾਂ ਲਈ ਸਕੂਲੀ ਵਿਦਿਆਰਥੀਆਂ ਨੂੰ ਉਤਸ਼ਾਹਤ ਕਰਨ ਦੇ ਨਾਲ-ਨਾਲ ਅੰਮ੍ਰਿਤਧਾਰੀ ਗੁਰਸਿੱਖ ਬੱਚਿਆਂ ਨੂੰ ਵਜੀਫੇ ਦੇਣ ਦਾ ਪ੍ਰਬੰਧ ਕੀਤਾ ਗਿਆ ਹੈ। ਬਜਟ ਦੀਆਂ ਤਰਜ਼ੀਹਾਂ ਬਹੁਮੁਖੀ ਹਨ, ਸ਼੍ਰੋਮਣੀ ਕਮੇਟੀ ਆਪਣੇ ਸੀਮਤ ਸਾਧਨਾਂ ਵਿਚ ਵੀ ਗੁਰਦੁਆਰਾ ਪ੍ਰਬੰਧਾਂ ਦੇ ਨਾਲ-ਨਾਲ ਵਿਦਿਆ, ਸਿਹਤ ਸਹੂਲਤਾਂ ਅਤੇ ਸਮਾਜ ਭਲਾਈ ਦੇ ਕਾਰਜਾਂ ਨੂੰ ਵਿਸ਼ੇਸ਼ ਤਵੱਜੋਂ ਦੇ ਕੇ ਨਿਰੰਤਰ ਸੇਵਾਵਾਂ ਨਿਭਾ ਰਹੀ ਹੈ। ਇਸ ਵਾਰ ਦਾ ਬਜਟ ਹਰ ਪੱਖ ਤੋਂ ਬੇਹਤਰ ਹੈ। ਇਸੇ ਆਧਾਰਿਤ ਹੀ ਇਨ੍ਹਾਂ ਸੇਵਾਵਾਂ ਤੇ ਲੋਕ ਭਲਾਈ ਦੇ ਕਾਰਜਾਂ ਲਈ ਸ਼੍ਰੋਮਣੀ ਕਮੇਟੀ ਵਚਨਬਧ ਹੈ ਅਤੇ ਭਵਿੱਖ ਵਿੱਚ ਵੀ ਰਹੇਗੀ। ■

## ਗੁਰਪੁਰਬਾਂ ਸਮੇਂ ਸਜਾਏ ਜਾਂਦੇ ਜਲੌ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ 'ਤੇ ਜਲੌ ਸਜਾਏ ਜਾਂਦੇ ਹਨ, ਦੀਪਮਾਲਾ ਤੇ ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:

* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ
* ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
* ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

***ਜਲੌ ਦਾ ਸਮਾਂ: ਸਵੇਰੇ ੯ ਤੋਂ ੧੨ ਵਜੇ ਦੁਪਹਿਰ ਤੀਕ।***

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਹੁਪੱਖੀ ਦੇਣ

*-ਸ. ਸੁਰਿੰਦਰ ਸਿੰਘ ਨਿਮਾਣਾ**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਸਮੁੱਚਾ ਜੀਵਨ ਹੀ ਦੇਸ਼, ਕੌਮ ਤੇ ਮਨੁੱਖਤਾ ਦੇ ਵੱਡੇ ਹਿੱਤਾਂ ਜਾਂ ਕਲਿਆਣ ਹਿੱਤ ਕੀਤੀਆਂ ਅਣਗਿਣਤ ਤੇ ਅਦੁੱਤੀ ਕੁਰਬਾਨੀਆਂ ਨਾਲ ਭਰਪੂਰ ਹੈ। ਆਪ ਜੀ ਆਪਣੇ ਯੁੱਗ ਦੀ ਇਕ ਸਰਬਸਾਂਝੀ ਤੇ ਅਦੁੱਤੀ ਸ਼ਖ਼ਸੀਅਤ ਸਨ। ਕਸ਼ਮੀਰ ਦੇ ਕੱਟੜ ਹਠ ਧਰਮੀ ਤਤਕਾਲੀ ਮੁਗ਼ਲ ਰਾਜ ਦੇ ਸਤਾਏ ਤੇ ਖੌਫ਼ਜ਼ਦਾ ਬ੍ਰਾਹਮਣਾਂ ਦੇ ਵਫਦ ਦਾ ਸਿਰਫ ਤੇ ਸਿਰਫ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਪਾਸ ਪੁਕਾਰ ਲੈ ਕੇ ਆਉਣਾ ਤੇ ਉਨ੍ਹਾਂ ਨੂੰ ਆਪਣਾ ਦੁੱਖ ਦੱਸਣਾ ਗੁਰੂ ਸਾਹਿਬ ਦੀ ਵਿਲੱਖਣ ਸਰਬਸਾਂਝੀ ਸ਼ਖ਼ਸੀਅਤ ਦਾ ਪ੍ਰਤੱਖ ਪ੍ਰਮਾਣ ਹੈ। ਕਿਸੇ ਦੂਸਰੇ ਧਰਮ ਦੇ ਦੁਖੀ ਲੋਕਾਂ ਦੇ ਵਾਸਤੇ ਸੀਸ ਦੇ ਦੇਣਾ ਤੇ ਜ਼ਿੰਦਗੀ ਵਾਰ ਦੇਣਾ ਇਹ ਸੰਸਾਰ ਭਰ ਦੇ ਇਤਿਹਾਸ ਵਿਚ ਸਿਰਫ ਤੇ ਸਿਰਫ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹੀ ਹਿੱਸੇ ਆਇਆ ਹੈ। ਬਾਲ ਸ੍ਰੀ ਗੋਬਿੰਦ ਰਾਇ ਜੀ ਦਾ ਗੁਰੂ ਪਿਤਾ ਨੂੰ ਖੁਦ, ਬ੍ਰਾਹਮਣਾਂ ਦੇ ਦਰਦ 'ਚ ਪਸੀਜ ਕੇ ਬਾਲ-ਆਯੂ 'ਚ ਸਮੇਂ ਦੇ ਬਾਦਸ਼ਾਹ ਨੂੰ ਸਮਝਾਉਣ ਵਾਸਤੇ ਭਾਵ ਕਿ ਜ਼ਿੰਦਗੀ ਕੁਰਬਾਨ ਕਰ ਦੇਣ ਵਾਸਤੇ ਦਿੱਲੀ ਨੂੰ ਤੋਰਨਾ ਵੀ ਦੁਨੀਆ ਭਰ 'ਚ ਬੇਮਿਸਾਲ ਤੇ ਹਰ ਸੰਵੇਦਨਸ਼ੀਲ ਹਿਰਦੇ ਵਿਚ ਹੈਰਾਨੀ ਤੇ ਵਿਸਮਾਦ ਉਪਜਾਉਣ ਵਾਲਾ ਕਾਰਨਾਮਾ ਹੈ। ਵਕਤ ਦਾ ਕੱਟੜ ਹਠਧਰਮੀ ਬਾਦਸ਼ਾਹ ਆਪਣੀ ਪਰਜਾ ਵਿਰੋਧੀ ਕੁਨੀਤੀ ਤੋਂ ਮੋੜਿਆ ਨਾ ਜਾ ਸਕਿਆ। ਬਾਦਸ਼ਾਹ ਔਰੰਗਜ਼ੇਬ ਦੇ ਆਦੇਸ਼-ਨਿਰਦੇਸ਼ 'ਤੇ ਗੁਰੂ ਜੀ ਦੇ ਨਾਲ ਗਏ ਨਾਮਵਰ ਤੇ ਸੂਝਵਾਨ ਗੁਰਸਿੱਖਾਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੂੰ ਰੌਂਗਟੇ ਖੜ੍ਹੇ ਕਰ ਦੇਣ ਵਾਲੇ ਤਸੀਹੇ ਦਿੰਦਿਆਂ ਗੁਰੂ ਜੀ ਦੀਆਂ ਅੱਖਾਂ ਸਾਹਮਣੇ ਸ਼ਹੀਦ ਕੀਤਾ। ਇਸ ਪਿੱਛੇ ਮੁੱਖ ਤੌਰ 'ਤੇ ਹਕੂਮਤ ਦੀ ਇਹ ਸੋਚ ਕੰਮ ਕਰ ਰਹੀ ਸੀ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਖੌਫ਼ਜ਼ਦਾ ਕਰ ਕੇ ਉਨ੍ਹਾਂ ਦੇ ਦੁਖੀ ਲੋਕਾਂ ਦੇ ਨਾਲ ਖੜ੍ਹਨ ਦੇ ਦ੍ਰਿੜ੍ਹ ਇਰਾਦੇ ਤੋਂ ਥਿੜਕਾਇਆ ਜਾਵੇ ਜਿਸ ਵਿਚ ਹਕੂਮਤ ਦੀ ਨਾਸਮਝੀ ਤੇ ਸਿੱਖੀ ਸਿਧਾਂਤਾਂ ਤੋਂ ਅਗਿਆਨਤਾ ਸਾਫ ਝਲਕਦੀ ਹੈ। ਇਸ ਪ੍ਰਕਾਰ ਗੁਰੂ ਜੀ ਨੇ ਹਿੰਦੁਸਤਾਨ ਦੀ ਪੀੜਿਤ ਲੋਕਾਈ ਅੰਦਰ ਆਪਣੇ ਤਿੰਨ ਚੋਣਵੇਂ ਸਿੱਖਾਂ ਦੀ ਤੇ ਆਪਣੀ ਕੁਰਬਾਨੀ ਦੇ ਕੇ ਇਕ ਤਰ੍ਹਾਂ ਨਾਲ ਜਿੱਥੇ ਪੀੜਿਤ ਧਿਰ ਪ੍ਰਤੀ ਆਪਣੀ ਵਚਨਬਧਤਾ ਦਰਸਾਈ, ਉੱਥੇ ਉਸ ਪੀੜਿਤ ਧਿਰ ਨੂੰ ਇਕ ਹੱਦ ਤਕ ਮਾਨਸਿਕ ਤੇ ਆਤਮਿਕ ਪੱਧਰ 'ਤੇ ਧਰਵਾਸ ਤੇ ਤਸੱਲੀ ਵੀ ਦਿੱਤੀ। ਇਨ੍ਹਾਂ ਸ਼ਹੀਦੀਆਂ ਨਾਲ ਸਿੱਖੀ ਲਹਿਰ 'ਚ ਅਥਾਹ ਜ਼ੋਰ ਆਇਆ ਤੇ ਸ੍ਰੀ ਗੁਰੂ ਗੋਬਿੰਦ ਰਾਇ ਜੀ ਦੀ ਅਗਵਾਈ 'ਚ ਸਿੱਖ ਲਹਿਰ ਜ਼ੋਰ ਪਕੜਨ ਲੱਗੀ। ਦਸਵੇਂ ਗੁਰੂ ਜੀ ਨੇ 'ਬਚਿਤ੍ਰ ਨਾਟਕ' 'ਚ ਪਿਤਾ ਗੁਰੂ ਜੀ ਦੀ ਸ਼ਹਾਦਤ ਸਬੰਧੀ ਬਾਕਮਾਲ ਕਥਨ ਦਰਜ ਕੀਤੇ ਹਨ। ਇਕ ਕਥਨ ਲੋਕਾਈ 'ਚ ਇਸ ਸ਼ਹਾਦਤ ਦੇ ਪ੍ਰਭਾਵ ਨੂੰ ਦਰਸਾਉਂਦਾ ਹੈ:

*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਪ੍ਰਕਾਸ਼ ੧੬੨੧ ਈ: ਨੂੰ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ

*ਮੁੱਖ ਸੰਚਾਲਕ, ਐਵਰਗ੍ਰੀਨ ਸਾਇੰਸ ਐਂਡ ਸਪੋਰਟਸ ਸਕੂਲ, ਅੱਚਲ ਸਾਹਿਬ (ਚਾਹਲ ਕਲਾਂ) ਤਹਿ: ਬਟਾਲਾ, ਜ਼ਿਲ੍ਹਾ ਗੁਰਦਾਸਪੁਰ।

ਸਾਹਿਬ ਦੇ ਗ੍ਰਿਹ ਵਿਖੇ ਮਾਤਾ ਨਾਨਕੀ ਜੀ ਦੀ ਕੁੱਖੋਂ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ। ਇਸ ਅਸਥਾਨ ਨੂੰ ਗੁਰੂ ਕੇ ਮਹਿਲ ਸ੍ਰੀ ਅੰਮ੍ਰਿਤਸਰ ਕਰਕੇ ਜਾਣਿਆ ਜਾਂਦਾ ਹੈ। ਜੋ ਕਿ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਨੇੜੇ ਹੀ ਪੈਂਦਾ ਹੈ। ਗੁਰੂ ਜੀ ਦਾ ਪਹਿਲਾ ਨਾਮ ਤਿਆਗ ਮੱਲ ਸੀ। ਇਹ ਉਹ ਸਮਾਂ ਸੀ ਜਦੋਂ ਸਮੇਂ ਦੀ ਹਕੂਮਤ ਸਿੱਖ ਲਹਿਰ ਨੂੰ ਦਬਾ ਰਹੀ ਸੀ। ਇਸ ਸਬੰਧੀ ਜਾਲਮ ਹਕੂਮਤ ਵਿਰੁੱਧ ਹੋਈ ਇਕ ਲੜਾਈ 'ਚ ਹਿੱਸਾ ਲੈਂਦਿਆਂ ਸ੍ਰੀ ਤਿਆਗ ਮੱਲ ਜੀ ਨੇ ਤੇਗ ਦੇ ਐਸੇ ਜੌਹਰ ਵਿਖਾਏ ਕਿ ਗੁਰੂ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੇਖ ਕੇ ਗਦ ਗਦ ਹੋ ਉੱਠੇ ਤੇ ਵਿਸਮਾਦ 'ਚ ਉਨ੍ਹਾਂ ਆਪਣੇ ਪੁੱਤਰ ਦਾ ਨਾਮ 'ਤਿਆਗ ਮੱਲ' ਤੋਂ 'ਤੇਗ ਬਹਾਦਰ' ਕਰ ਦਿੱਤਾ।

ਸ੍ਰੀ (ਗੁਰੂ) ਤੇਗ ਬਹਾਦਰ ਜੀ ਦਾ ਵਿਆਹ (ਮਹਾਨ ਕੋਸ਼ ਅਨੁਸਾਰ) ੧੫ ਅੱਸੂ ਸੰਮਤ ੧੬੮੯ (੧੬੩੨ ਈ:) ਨੂੰ ਸ੍ਰੀ ਲਾਲ ਚੰਦ ਜੀ ਦੀ ਸਪੁੱਤਰੀ ਸ੍ਰੀ ਗੁਜਰੀ ਜੀ ਨਾਲ ਕਰਤਾਰਪੁਰ (ਜਲੰਧਰ) ਵਿਖੇ ਹੋਇਆ। ਆਪ ਨੇ ਚੇਤ ਸੁਦੀ ੧੪ ਸੰਮਤ ੧੭੨੨ (੨੦ ਮਾਰਚ, ੧੬੬੫ ਈ:) ਨੂੰ ਗੁਰਿਆਈ ਪ੍ਰਾਪਤ ਕਰ ਕੇ ਅਨੰਤ ਜੀਵਾਂ ਨੂੰ ਸੁਮਾਰਗ ਪਾਇਆ। ਪ੍ਰਚਾਰ ਲਈ ਜੰਗਲ (ਮਾਲਵਾ) ਪੁਆਧ, ਬਾਂਗਰ, ਪੂਰਵ, ਬਿਹਾਰ, ਬੰਗਾਲ ਵਿਚ ਵਿਚਰ ਕੇ ਸੱਚਾ ਧਰਮ ਦ੍ਰਿੜ੍ਹਾਇਆ। ਆਪ ਦੀ ਬਾਣੀ ਪ੍ਰੇਮ ਤੇ ਵੈਰਾਗਮਈ ਹੈ। ਸਤਲੁਜ ਦੇ ਕਿਨਾਰੇ ਪਹਾੜੀ ਰਾਜਿਆਂ ਤੋਂ ਜ਼ਮੀਨ ਖਰੀਦ ਕੇ ਅਨੰਦਪੁਰ ਨਗਰ ਵਸਾਇਆ, ਜੋ ਖਾਲਸੇ ਦੀ ਜਨਮ-ਭੂਮੀ ਹੈ।

ਭਾਰਤ ਦਾ ਜ਼ੁਲਮ ਦੂਰ ਕਰਨ ਅਰ ਧਰਮ ਦਾ ਬੀਜ ਰੱਖਣ ਲਈ ਆਪ ਨੇ ੧੬੭੫ ਈ: ਨੂੰ ਸ਼ਹੀਦੀ ਪ੍ਰਾਪਤ ਕੀਤੀ। ਦਸਮੇਸ਼ ਪਿਤਾ ਜੀ 'ਬਚਿਤ੍ਰ ਨਾਟਕ' ਵਿਚ ਲਿਖਦੇ ਹਨ:

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥*

ਨੌਵੇਂ ਸਤਿਗੁਰੂ ਜੀ ਦੇ ਸ਼ਹੀਦੀ ਅਸਥਾਨ ਦਾ ਨਾਮ "ਸੀਸ ਗੰਜ" ਹੈ ਜੋ ਦਿੱਲੀ ਦੇ ਚਾਂਦਨੀ ਚੌਂਕ ਵਿਚ ਵਿਦਯਮਾਨ ਹੈ ਅਤੇ ਦੇਹ ਦੇ ਸਸਕਾਰ ਦੀ ਥਾਂ ਦਾ ਨਾਮ "ਰਕਾਬ ਗੰਜ" ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜਿੱਥੇ ਆਪਣੇ ਗੁਰਿਆਈ-ਕਾਲ ਦੌਰਾਨ ਪਹਿਲਾਂ ਉਪਲਬਧ ਪਾਵਨ ਗੁਰਬਾਣੀ ਦਾ ਸਿੱਖ ਸੰਗਤਾਂ ਤੇ ਸਮੁੱਚੇ ਦੇਸ਼ ਦੀ ਲੋਕਾਈ 'ਚ ਵੱਧ ਤੋਂ ਵੱਧ ਪਾਸਾਰ ਕੀਤਾ, ਉੱਥੇ ਆਪ ਨੇ ਆਪਣੇ ਮੁਖਾਰਬਿੰਦ ਤੋਂ ਪਾਵਨ ਬਾਣੀ ਉਚਾਰ ਕੇ ਗੁਰਬਾਣੀ ਦੇ ਅਗੰਮੀ ਖ਼ਜ਼ਾਨੇ ਨੂੰ ਮਾਲਾ-ਮਾਲ ਕੀਤਾ। ਆਪ ਦੀ ਪਾਵਨ ਬਾਣੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਆਪਣੀ ਨਿਗਰਾਨੀ ਹੇਠ ਦਰਜ ਕਰਵਾਇਆ। ਇਹ ਬਾਣੀ ਵੱਖ-ਵੱਖ ਰਾਗਾਂ 'ਚ ਅੰਕਿਤ ਕੀਤੇ ਗਏ ਸ਼ਬਦਾਂ ਦੇ ਰੂਪ 'ਚ ਹੈ। ਇਸ ਦੇ ਇਲਾਵਾ ਗੁਰੂ ਜੀ ਨੇ ਕੁਝ ਬਾਣੀ ਸਲੋਕਾਂ ਦੇ ਰੂਪ 'ਚ ਉਚਾਰਨ ਕੀਤੀ ਜੋ ਨੌਵੇਂ ਮਹੱਲੇ ਦੇ ਸਲੋਕਾਂ ਦੇ ਰੂਪ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਮੁਕਤ ਬਾਣੀ ਦੇ ਅੰਤਲੇ ਹਿੱਸੇ 'ਚ ਦਰਜ ਹੈ। ਰਾਗਬੱਧ ਬਾਣੀ 'ਚ ਆਪ ਨੇ ਜੈਜਾਵੰਤੀ ਰਾਗ ਉਪਯੋਗ 'ਚ ਲਿਆਂਦਾ ਜੋ ਆਪ ਦੀ ਮੌਲਿਕ ਦੇਣ ਕਹੀ ਜਾ ਸਕਦੀ ਹੈ। ਜੈਜਾਵੰਤੀ ਰਾਗ ਨੂੰ ਵਿਸ਼ੇਸ਼ ਤੌਰ 'ਤੇ ਤੇਜੱਸਵੀ ਰਾਗ ਸਵੀਕਾਰਿਆ ਗਿਆ ਹੈ ਜਿਸ ਨੂੰ ਨਿਮਨ ਪਾਵਨ ਤੁਕਾਂ ਚੋਂ ਪ੍ਰਤੀਬਿੰਬਤ ਹੁੰਦਾ ਵੇਖਿਆ ਮਹਿਸੂਸਿਆ ਜਾ ਸਕਦਾ ਹੈ:

*ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥*
*ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥ (ਪੰਨਾ ੧੩੫੨)*

ਇਸ ਸਮੁੱਚੀ ਬਾਣੀ ਵਿਚ ਵੈਰਾਗ ਦਾ ਤੱਤ ਬੜਾ ਭਰਪੂਰ ਹੈ ਜੋ ਕਿ ਸ਼ੁੱਧ ਰੂਹਾਨੀ ਪ੍ਰਕਿਰਤੀ ਵਾਲਾ ਹੈ। ਇਹ ਸੰਸਾਰ ਨਾਲੋਂ ਤੋੜ-ਵਿਛੋੜਾ ਨਹੀਂ ਕਰਾਉਂਦਾ ਅਤੇ ਸਾਨੂੰ ਆਪਣੇ ਜ਼ਿੰਮੇ ਲਗਦੇ ਫਰਜ਼ਾਂ ਦੀ ਪੂਰਤੀ ਤੋਂ ਮੂੰਹ ਨਹੀਂ ਭਵਾਉਣ ਦਿੰਦਾ। ਸਗੋਂ ਇਹ ਵੈਰਾਗ ਇਨ੍ਹਾਂ ਫਰਜ਼ਾਂ ਦੀ ਸ਼ਾਨਦਾਰ ਪੂਰਤੀ ਕਰਨ ਲਈ ਪ੍ਰੇਰਨਾ ਦਿੰਦਾ ਹੈ। ਇਹ ਸਾਡਾ ਜੀਵਨ-ਮਾਰਗ ਰੁਸ਼ਨਾਉਂਦਾ ਹੈ ਕਿ ਦੁੱਖ ਅਤੇ ਸੁਖ ਦੋਨੋਂ

ਇਨਸਾਨੀ ਜੀਵਨ ਦਾ ਅਨਿੱਖੜ੍ਹ ਹਿੱਸਾ ਹਨ। ਅਸੀਂ ਸੁਖ-ਸੁਵਿਧਾਵਾਂ ਦੇ ਬਹੁਤ ਜ਼ਿਆਦਾ ਇੱਛਾਵਾਨ ਨਹੀਂ ਬਣਨਾ। ਦੁੱਖ ਦੀ ਸਥਿਤੀ 'ਚ ਅਡੋਲ ਰਹਿਣ ਦੀ ਜ਼ਰੂਰਤ ਹੈ। ਦਰਅਸਲ ਮਨੁੱਖ ਨੂੰ ਸੱਚੇ ਗਿਆਨ ਦੀ ਸੇਧ 'ਚ ਮਨ ਨੂੰ ਡੋਲਣ ਤੋਂ ਬਚਾਉਣ ਦੀ ਲੋੜ ਹੈ। ਝੂਠੀ ਪ੍ਰਸੰਸਾ ਜਾਂ ਖੁਸ਼ਾਮਦ ਅਤੇ ਨਿੰਦਿਆ ਚੁਗਲੀ ਜਿਹੇ ਨਾਂਹ-ਵਾਚਕ ਵਰਤਾਰੇ ਤੋਂ ਬਚਣ ਦੀ ਜ਼ਰੂਰਤ ਹੈ, ਜਿਵੇਂ:

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥ (ਪੰਨਾ ੨੧੯)*

ਗੁਰੂ ਜੀ ਸਾਨੂੰ ਨਿੱਜ ਪਰਿਵਾਰਕ ਮੋਹ ਤੋਂ ਉੱਪਰ ਉੱਠਣ ਦੀ ਵੀ ਜ਼ੋਰਦਾਰ ਪ੍ਰੇਰਨਾ ਦਿੰਦੇ ਹਨ ਕਿਉਂਕਿ ਸਮਾਜ, ਦੇਸ਼, ਕੌਮ ਤੇ ਮਨੁੱਖਤਾ ਦੇ ਭਲੇ ਵਾਸਤੇ ਇਸ ਮੋਹ ਤੋਂ ਉਚੇਰੇ ਹੋ ਕੇ ਹੀ ਕੁਝ ਕੀਤਾ ਜਾ ਸਕਦਾ ਹੈ:

*-ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥ (ਪੰਨਾ ੫੩੬)*
*-ਹਰਿ ਬਿਨੁ ਤੇਰੋ ਕੋ ਨ ਸਹਾਈ॥*
*ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥ (ਪੰਨਾ ੧੨੩੧)*

ਗੁਰੂ ਜੀ ਦੇ ਵੈਰਾਗ ਦਰਸ਼ਨ ਵਿਚ ਜਵਾਨੀ ਦੀ ਅਵਸਥਾ ਨੂੰ ਸੰਭਾਲਣ ਵਾਸਤੇ ਜ਼ੋਰਦਾਰ ਪ੍ਰੇਰਨਾ ਵਿਦਮਾਨ ਹੈ ਕਿਉਂਕਿ ਆਮ ਕਰਕੇ ਬੁਢਾਪਾ ਆਪਣੀਆਂ ਬੇਵਸੀਆਂ ਤੇ ਲਾਚਾਰੀਆਂ ਕਾਰਨ ਇਸ ਰਾਹ 'ਚ ਰੁਕਾਵਟ ਬਣ ਸਕਦਾ ਹੈ:

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*
*ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥*
*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*
*ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥ (ਪੰਨਾ ੧੪੨੬)*

ਗੁਰੂ ਜੀ ਦੀ ਬਾਣੀ ਸਮੂਹ ਮਨੁੱਖਤਾ ਲਈ ਬਹੁਤ ਕਲਿਆਣਕਾਰੀ ਹੈ ਕਿਉਂਕਿ ਇਹ ਸਾਨੂੰ ਮੋਹ ਤੇ ਲਾਲਸਾਵਾਂ ਤੋਂ ਬਹੁਤ ਜ਼ੋਰਦਾਰ ਰੂਪ 'ਚ ਪ੍ਰੇਰਿਤ ਕਰਦੀ ਹੈ। ਸਾਨੂੰ ਅੱਜ ਇਸ ਵੈਰਾਗਮਈ ਬਾਣੀ ਦੀ ਮੂਲ ਪ੍ਰੇਰਨਾ ਨੂੰ ਖਾਸ ਤੌਰ 'ਤੇ ਸਮਝਣਾ ਤੇ ਅਪਣਾਉਣਾ ਹੋਵੇਗਾ ਤਾਂ ਜੋ ਅਸੀਂ ਵਰਤਮਾਨ ਮਾਇਆਵਾਦੀ ਯੁੱਗ 'ਚ ਮਾਇਆ ਦੀ ਦੌੜ ਤੋਂ ਬਚ ਕੇ ਸਾਰਥਕ ਜੀਵਨ ਗੁਜ਼ਾਰਨ ਦਾ ਉੱਦਮ ਕਰ ਸਕੀਏ। ■

# ਧਾਰਮਿਕ ਪ੍ਰੀਖਿਆ

***ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਕੂਲਾਂ ਅਤੇ ਕਾਲਜਾਂ ਦੇ ਵਿਦਿਆਰਥੀਆਂ ਨੂੰ ਹਰ ਸਾਲ ਧਾਰਮਿਕ ਪ੍ਰੀਖਿਆ ਲੈ ਕੇ ਵਜ਼ੀਫੇ ਦਿੱਤੇ ਜਾਂਦੇ ਹਨ। ਇਹ ਪ੍ਰੀਖਿਆ ਹਰ ਸਾਲ ਅਕਤੂਬਰ-ਨਵੰਬਰ ਵਿਚ ਹੁੰਦੀ ਹੈ। ਇਸ ਪ੍ਰੀਖਿਆ ਵਿਚ ਸ਼ਾਮਲ ਹੋਣ ਦੇ ਚਾਹਵਾਨ ਵਿਦਿਆਰਥੀ ਸਕੱਤਰ, ਧਰਮ ਪ੍ਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ ਨੂੰ ਲਿਖਣ।***

# ਪੰਥ ਦੀ ਸ਼ਾਨ: ਸਰਦਾਰ ਜੱਸਾ ਸਿੰਘ ਰਾਮਗੜ੍ਹੀਆ

**-ਪ੍ਰੋ. ਕਿਰਪਾਲ ਸਿੰਘ ਬਡੂੰਗਰ***

ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਦਾਦਾ ਭਾਈ ਹਰਦਾਸ ਸਿੰਘ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਨਜ਼ਦੀਕ ਪਿੰਡ ਸੁਰ ਸਿੰਘ ਦੇ ਵਸਨੀਕ ਸਨ। ਇਹ ਨਗਰ ਸੁਰ ਸਿੰਘ ਸਿੱਖ ਇਤਿਹਾਸ ਵਿੱਚ ਬਹੁਤ ਮਹੱਤਵ ਰੱਖਦਾ ਹੈ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਚਰਨ-ਛੋਹ ਪ੍ਰਾਪਤ ਇਸੇ ਪਿੰਡ ਤੋਂ ਆਪਣੇ ਮਹਾਨ ਕਾਰਨਾਮਿਆਂ ਕਰਕੇ ਜਾਣੇ ਜਾਂਦੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਵਿਸ਼ਵਾਸਪਾਤਰ ਭਾਈ ਬਿਧੀ ਚੰਦ ਸਨ। ਇਸੇ ਤਰ੍ਹਾਂ ਸਿੱਖਾਂ ਅੰਦਰ ਜੋਸ਼ ਅਤੇ ਜਜ਼ਬਾ ਪੈਦਾ ਕਰਨ ਹਿੱਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਢਾਡੀ ਵਾਰਾਂ ਗਾਉਣ ਵਾਲੇ ਅਬਦੁੱਲਾ ਅਤੇ ਨੱਥ ਮੱਲ ਵੀ ਇਸੇ ਨਗਰ ਤੋਂ ਸਨ। ਇਹ ਨਗਰ ਹਮੇਸ਼ਾ ਪੰਥਕ, ਧਾਰਮਿਕ ਅਤੇ ਰਾਜਨੀਤਕ ਗਤੀਵਿਧੀਆਂ ਦਾ ਕੇਂਦਰ ਬਣਿਆ ਰਿਹਾ ਹੈ। ਭਾਈ ਹਰਦਾਸ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ ਸੀ। ਗੁਰੂ ਨੂੰ ਪੂਰਨ ਰੂਪ ਵਿਚ ਸਮਰਪਿਤ ਹੋਣ ਕਰਕੇ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੰਘਾਂ ਵਿੱਚੋਂ ਸਨ। ਗੁਰੂ ਸਾਹਿਬ ਦੇ ਦੱਖਣ ਨੂੰ ਜਾਣ ਸਮੇਂ ਇਹ ਉਨ੍ਹਾਂ ਦੇ ਨਾਲ ਸਨ। ਜਦੋਂ ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਆਏ ਤਾਂ ਇਹ ਉਨ੍ਹਾਂ ਦੇ ਨਾਲ ਪੰਜਾਬ ਆਏ ਅਤੇ ਲੜਾਈਆਂ ਵਿਚ ਸ਼ਾਮਲ ਹੋਏ। ਇਹ ਬਜਵਾੜਾ ਦੀ ਲੜਾਈ ਵਿਚ ਸ਼ਹੀਦ ਹੋ ਗਏ। ਇਨ੍ਹਾਂ ਦੇ ਪੁੱਤਰ ਸਰਦਾਰ ਭਗਵਾਨ ਸਿੰਘ ਇਨ੍ਹਾਂ ਵਾਂਗ ਹੀ ਯੋਧੇ ਸਨ। ਭਾਈ ਭਗਵਾਨ ਸਿੰਘ ਪੂਰਨ ਗੁਰਸਿੱਖ ਸਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਵਾਲੇ, ਗੁਰ-ਸ਼ਬਦ ਦੀ ਵੀਚਾਰ ਕਰਨ ਵਾਲੇ, ਉੱਚੇ ਆਚਰਨ ਵਾਲੇ ਪੱਕੇ ਨਿੱਤਨੇਮੀ ਸਨ। ਇਨ੍ਹਾਂ ਗੁਣਾਂ ਕਰਕੇ ਉਨ੍ਹਾਂ ਨੂੰ 'ਗਿਆਨੀ' ਭਗਵਾਨ ਸਿੰਘ ਵੀ ਕਿਹਾ ਜਾਂਦਾ ਸੀ। ਭਾਈ ਹਰਦਾਸ ਸਿੰਘ ਜੀ ਦੇ ਸ਼ਹੀਦੀ ਪਾਉਣ ਉਪਰੰਤ ਉਨ੍ਹਾਂ ਦੇ ਸਪੁੱਤਰ ਸਰਦਾਰ ਭਗਵਾਨ ਸਿੰਘ ਜਥੇ ਦੇ ਮੁਖੀ ਬਣੇ। ਸਮੇਂ ਦੇ ਹਾਲਾਤਾਂ ਅਨੁਸਾਰ ਉਨ੍ਹਾਂ ਨੂੰ ਲਾਹੌਰ ਨੇੜੇ ਈਚੋਗਿੱਲ (ਇੱਛੋਗਿੱਲ) (ਹੁਣ ਪਾਕਿਸਤਾਨ) ਵਿਖੇ ਜਾ ਕੇ ਵੱਸਣਾ ਪਿਆ।ਇੱਥੇ ਆ ਕੇ ਵੱਸਣ ਕਾਰਨ ਇਨ੍ਹਾਂ ਨੂੰ ਗਿਆਨੀ ਭਗਵਾਨ ਸਿੰਘ ਈਚੋਗਿੱਲ ਵਾਲਾ ਕਰਕੇ ਜਾਣਿਆ ਜਾਣ ਲੱਗਾ। ਨਾਦਰਸ਼ਾਹ ਤੋਂ ਡਰਦਿਆਂ ਪੰਜਾਬ ਦੇ ਸੂਬੇਦਾਰ ਜ਼ਕਰੀਆ ਖਾਨ ਨੇ ਸਿੰਘਾਂ ਦੀ ਮਦਦ ਮੰਗੀ। ਸਿੱਖਾਂ ਉਤੇ ਅੰਨ੍ਹਾਂ ਜੁਲਮ ਕਰਨ ਵਾਲਾ ਜਕਰੀਆ ਖਾਨ ਜਦੋਂ ਖਾਲਸਾ ਪੰਥ ਦੇ ਸਾਹਮਣੇ ਆਜ਼ਜੀ ਬਣ ਕੇ ਸਹਾਇਤਾ ਲਈ ਆਇਆ ਤਾਂ ਸਰਦਾਰ ਭਗਵਾਨ ਸਿੰਘ ਨੇ ਸਤਿਗੁਰਾਂ ਦੇ ਸਿਧਾਂਤ, 'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ' ਨੂੰ ਮੁੱਖ ਰੱਖਦਿਆਂ ਮਦਦ ਕਰਨ ਦਾ ਫੈਸਲਾ ਕਰ ਲਿਆ। ਇਸ ਤਰ੍ਹਾਂ ਸਰਦਾਰ ਭਗਵਾਨ ਸਿੰਘ ਖੁਸ਼ੀ ਨਾਲ ਸੂਬਾ ਲਾਹੌਰ ਦੇ ਕੋਲ ੧੦੦ ਸਵਾਰਾਂ ਦਾ ਸਰਦਾਰ ਬਣ ਕੇ ਰਹਿਣ ਲੱਗੇ। ਸਰਦਾਰ ਭਗਵਾਨ ਸਿੰਘ ਦੇ ਪੰਜ ਪੁੱਤਰ- ਸਰਦਾਰ ਜੱਸਾ ਸਿੰਘ, ਸਰਦਾਰ ਜੈ ਸਿੰਘ, ਸਰਦਾਰ ਖੁਸ਼ਹਾਲ ਸਿੰਘ, ਸਰਦਾਰ ਮਾਲੀ ਸਿੰਘ ਅਤੇ ਸਰਦਾਰ ਤਾਰਾ ਸਿੰਘ ਸਨ। ਸਰਦਾਰ ਜੱਸਾ ਸਿੰਘ ਇਨ੍ਹਾਂ ਵਿੱਚੋਂ ਸਭ ਤੋਂ ਵੱਡੇ ਸਨ। ਸਰਦਾਰ ਜੱਸਾ ਸਿੰਘ ਦਾ ਜਨਮ ੧੭੨੩ ਈ. ਵਿਚ ਹੋਇਆ। ਦੇਖਦੇ- ਦੇਖਦੇ ਬਾਲਕ ਜੱਸਾ ਸਿੰਘ ਸੁਡੋਲ ਸਰੀਰ, ਸੁੰਦਰ ਚਿਹਰਾ, ਚੌੜਾ ਮੱਥਾ, ਵਿਸ਼ਾਲ ਚੌੜੀ ਛਾਤੀ, ਉਚਾ-ਲੰਮਾ, ਮੋਟੀਆਂ ਅੱਖਾਂ ਵਾਲਾ ਬਲਵਾਨ ਯੋਧਾ ਬਣ ਗਿਆ ਸੀ। ਭਾਵੇਂ ਉਸ ਨੇ ਸਕੂਲੀ ਵਿੱਦਿਆ ਤਾਂ ਪ੍ਰਾਪਤ ਨਹੀਂ ਕੀਤੀ ਪ੍ਰੰਤੂ ਉਹ ਨਿਰਮਲ ਬੁੱਧੀ ਵਾਲਾ, ਸ਼ਸਤਰ ਵਿੱਦਿਆ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।

ਵਿਚ ਨਿਪੁੰਨ ਅਤੇ ਗੁਰਬਾਣੀ ਰੰਗ ਵਿਚ ਰੰਗਿਆ ਹੋਇਆ ਨੇਕ ਇਨਸਾਨ, ਯੁੱਧ ਨੀਤੀ ਅਤੇ ਪ੍ਰਬੰਧਕ ਮਾਮਲਿਆਂ ਵਿਚ ਨਿਪੁੰਨ ਅਤੇ ਗੁਰਮਤਿ ਨੂੰ ਪੂਰੀ ਤਰ੍ਹਾਂ ਸਮਰਪਿਤ ਸੀ। ੧੭੩੮ ਈ. ਵਿਚ ਨਾਦਰਸ਼ਾਹ ਨਾਲ ਹੋਈ ਜੰਗ ਦੌਰਾਨ ਸਰਦਾਰ ਭਗਵਾਨ ਸਿੰਘ ਨੇ ਆਪਣੀ ਸ਼ਹੀਦੀ ਦਿੱਤੀ ਸੀ। ਇਸ ਦੇ ਬਦਲੇ ਜ਼ਕਰੀਆ ਖਾਨ ਨੇ ਉਨ੍ਹਾਂ ਨੂੰ ਪੰਜ ਪਿੰਡਾਂ - ਵੱਲਾ, ਵੇਰਕਾ, ਸੁਲਤਾਨਵਿੰਡ, ਤੁੰਗ ਅਤੇ ਚੱਬਾ ਦੀ ਮਾਲਕੀ ਦਿੱਤੀ ਅਤੇ ਸਰਦਾਰ ਜੱਸਾ ਸਿੰਘ ਨੂੰ ਰਸਾਲਦਾਰ ਦਾ ਅਹੁੱਦਾ ਦੇ ਦਿੱਤਾ। ਭਾਵ ਸਰਦਾਰ ਭਗਵਾਨ ਸਿੰਘ ਦੇ ਪੰਜਾਂ ਪੁੱਤਰਾਂ ਨੂੰ ਇਕ-ਇਕ ਪਿੰਡ ਮਿਲ ਗਿਆ। ਸਰਦਾਰ ਜੱਸਾ ਸਿੰਘ ਦੇ ਹਿੱਸੇ ਵੱਲਾ ਪਿੰਡ ਆਇਆ। ਸ਼ੁਰੂ ਵਿਚ ਸਰਦਾਰ ਜੱਸਾ ਸਿੰਘ ਪਿੰਡ ਈਚੋਗਿੱਲ ਦੇ ਨਾਮ ਉਤੇ ਸਰਦਾਰ ਜੱਸਾ ਸਿੰਘ ਈਚੋਗਿੱਲੀਆ ਦੇ ਨਾਲ ਹੀ ਮਸ਼ਹੂਰ ਹੋਇਆ। ਸਰਦਾਰ ਜੱਸਾ ਸਿੰਘ ਆਪਣੇ ਪਿਤਾ ਭਾਈ ਭਗਵਾਨ ਸਿੰਘ ਵਾਂਗ ਪੱਕਾ ਨਿਤਨੇਮੀ, ਗੁਰਬਾਣੀ ਦੇ ਰੰਗ ਵਿਚ ਰੰਗਿਆ ਮਹਾਨ ਯੋਧਾ, ਨਿਪੁੰਨ ਨੀਤੀਵਾਨ ਅਤੇ ਆਦਰਸ਼ ਆਚਰਨ ਵਾਲਾ ਗੁਰਮੁਖ ਪਿਆਰਾ ਸੀ।

ਸਰਦਾਰ ਜੱਸਾ ਸਿੰਘ ਯੋਧਾ ਹੋਣ ਦੇ ਨਾਲ-ਨਾਲ ਨੀਤੀਵਾਨ ਅਤੇ ਗੁਣਵਾਨ ਵੀ ਸੀ। ਸਰਦਾਰ ਜੱਸਾ ਸਿੰਘ ਰਾਜਨੀਤੀ ਦੇ ਚਾਰੇ ਲੱਛਣਾਂ- ਸਾਮ, ਦਾਮ, ਦੰਡ ਅਤੇ ਭੇਦ ਤੋਂ ਪੂਰੀ ਤਰ੍ਹਾਂ ਜਾਣੂ ਸੀ। ਉਸ ਨੇ ਪੰਥ-ਪ੍ਰਸਤੀ ਦੇ ਨਾਲ-ਨਾਲ ਰਾਜਨੀਤੀ ਦੇ ਖੇਤਰ ਵਿਚ ਇਨ੍ਹਾਂ ਚਾਰਾਂ ਲੱਛਣਾਂ ਅਨੁਸਾਰ ਵੱਡੀਆਂ ਪ੍ਰਾਪਤੀਆਂ ਕੀਤੀਆਂ। ਸਰਦਾਰ ਜੱਸਾ ਸਿੰਘ ਦੀ ਸਲਾਹ ਨਾਲ ਸਿੰਘਾਂ ਨੇ ਸ੍ਰੀ ਅੰਮ੍ਰਿਤਸਰ ਦੇ ਨੇੜੇ ਇਕ ਕਿਲ੍ਹਾ ਬਣਾਇਆ। ਪਹਿਲਾਂ ਇਸ ਦਾ ਨਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਉੱਤੇ ਰਾਮ ਰੌਣੀ ਸੀ ਤੇ ਬਾਅਦ ਵਿਚ ਰਾਮਗੜ੍ਹ ਪੈ ਗਿਆ। ਇਸੇ ਤਰ੍ਹਾਂ ਨਵ-ਉਸਾਰਿਆ ਇਹ ਕਿਲ੍ਹਾ 'ਰਾਮ ਰੌਣੀ' ਨਵੀਂ ਉਭਰ ਰਹੀ ਸਿੱਖ ਰਾਜਧਾਨੀ ਦਾ ਕੇਂਦਰ ਬਿੰਦੂ ਬਣ ਗਿਆ ਸੀ। ਇਸੇ ਕਰਕੇ ਸ਼ਕਤੀ ਦੇ ਇਸ ਕੇਂਦਰ ਬਿੰਦੂ ਉੱਤੇ ਕਬਜ਼ਾ ਕਰਨ ਹਿੱਤ ਸਿੱਖ ਮਿਸਲਾਂ ਵਿਚਕਾਰ ਵੀ ਰਸਾ-ਕੱਸੀ ਚੱਲਦੀ ਰਹੀ। ਕਿਲ੍ਹਾ 'ਰਾਮ ਰੌਣੀ' ਪਿਛੋਂ ਕਿਲ੍ਹਾ 'ਰਾਮਗੜ੍ਹ' ਨਾਮ ਨਾਲ ਜਾਣੇ ਜਾਂਦੇ ਸਿੱਖ ਸ਼ਕਤੀ ਦੇ ਕੇਂਦਰ ਨੂੰ ਵਾਰ-ਵਾਰ ਬਾਹਰਲੇ ਜਰਵਾਣਿਆਂ ਵੱਲੋਂ ਤਬਾਹ ਕੀਤਾ ਗਿਆ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਕੂਟਨੀਤੀ ਕਰਕੇ ਅਦੀਨਾ ਬੇਗ ਪਾਸ ਚਲਾ ਗਿਆ। ਸਮੇਂ ਅਤੇ ਨੀਤੀ ਅਨੁਸਾਰ ਇਹ ਫੈਸਲਾ ਬੜਾ ਸੂਝ-ਬੂਝ ਵਾਲਾ ਸੀ। ਸਰਦਾਰ ਜੱਸਾ ਸਿੰਘ ਨੂੰ ਪਤਾ ਸੀ ਕਿ ਉਹ ਲੋਕ ਉਸ ਦੇ ਮੁਲਕ ਉੱਤੇ ਨਜਾਇਜ਼ ਕਾਬਜ ਹਨ ਅਤੇ ਦੇਰ-ਸਵੇਰ ਉਨ੍ਹਾਂ ਨਾਲ ਹੀ ਮੁਕਾਬਲਾ ਹੋਵੇਗਾ। ਸਰਦਾਰ ਜੱਸਾ ਸਿੰਘ ਦੇ ਉਨ੍ਹਾਂ ਨਾਲ ਮਿਲ ਕੇ ਕੰਮ ਕਰਨ ਨਾਲ ਉਨ੍ਹਾਂ ਦੀ ਸ਼ਕਤੀ ਅਤੇ ਯੁੱਧ ਦੇ ਦਾਅ-ਪੇਚਾਂ ਬਾਰੇ ਪੂਰੀ ਜਾਣਕਾਰੀ ਹਾਸਲ ਕਰਨ ਲਈ ਇਹ ਯੋਗ ਮੌਕਾ ਸੀ। ਜਿਸ ਦਾ ਉਸ ਨੇ ਭਰਪੂਰ ਲਾਭ ਉਠਾਇਆ। ੧੭੪੮ ਈ. ਵਿਚ ਦੀਵਾਲੀ ਦੇ ਮੌਕੇ 'ਤੇ ਸਿੱਖ ਮੁੜ ਸ੍ਰੀ ਅੰਮ੍ਰਿਤਸਰ ਇਕੱਠੇ ਹੋਏ। ਮੀਰ ਮਨੂੰ ਦੇ ਕਹਿਣ 'ਤੇ ਅਦੀਨਾ ਬੇਗ ਨੇ ਸਿੱਖਾਂ ਉਤੇ ਹਮਲਾ ਕਰ ਦਿੱਤਾ। ਸਿੱਖਾਂ ਨੇ ਰਾਮ ਰੌਣੀ ਦੇ ਕਿਲ੍ਹੇ ਵਿਚ ਡੇਰਾ ਲਾਇਆ। ਅਦੀਨਾ ਬੇਗ ਨੇ ਕਈ ਮਹੀਨੇ ਕਿਲ੍ਹੇ ਨੂੰ ਘੇਰਾ ਪਾਈ ਰੱਖਿਆ। ਸਿੱਖਾਂ ਦੇ ਸਾਰੇ ਯਤਨਾਂ ਦੇ ਬਾਵਜੂਦ ਫਤਹ ਹਾਸਲ ਨਹੀਂ ਸੀ ਹੋ ਰਹੀ। ਸਗੋਂ ਸਿੱਖਾਂ ਦਾ ਭਾਰੀ ਜਾਨੀ ਨੁਕਸਾਨ ਹੋ ਚੁੱਕਾ ਸੀ। ਸਰਦਾਰ ਜੱਸਾ ਸਿੰਘ ਆਪਣੇ ਧਰਮ ਭਰਾਵਾਂ ਨੂੰ ਉਹ ਇਉਂ ਮੌਤ ਦੇ ਮੂੰਹ ਪੈਂਦੇ ਨਹੀਂ ਸੀ ਵੇਖ ਸਕਦਾ। ਉਨ੍ਹਾਂ ਨੇ ਇਕ ਚਿੱਠੀ ਤੀਰ ਨਾਲ ਬੰਨ੍ਹ ਕੇ ਭੇਜ ਦਿੱਤੀ ਕਿ ਜੇ ਖਾਲਸਾ ਪੰਥ ਚਾਹੁੰਦਾ ਹੈ ਤਾਂ ਉਹ ਉਨ੍ਹਾਂ ਨਾਲ ਮਿਲਣ ਨੂੰ ਤਿਆਰ ਹੈ। ਸਿੱਖਾਂ ਨੇ ਉਸਦੀ ਬੇਨਤੀ ਮੰਨ ਲਈ ਤੇ ਸਰਦਾਰ ਜੱਸਾ ਸਿੰਘ ਅਦੀਨਾ ਬੇਗ ਨੂੰ ਛੱਡ ਕੇ ਆਪਣੇ ਜਥੇ ਸਮੇਤ ਸਿੰਘਾਂ ਨਾਲ ਜਾ ਮਿਲਿਆ। ਇਸ ਪੰਥਕ ਏਕਤਾ ਕਾਰਨ ਲੜਾਈ ਦਾ ਪਾਸਾ ਹੀ ਪਲਟ ਗਿਆ। ਮੀਰ ਮਨੂੰ ਨੂੰ ਸਿੱਖਾਂ ਨਾਲ ਸੁਲਾਹ ਕਰਨੀ ਪਈ। ਖਾਲਸਾ ਪੰਥ ਦੀ ਜਿੱਤ ਹੋਈ। ਸਰਦਾਰ ਜੱਸਾ ਸਿੰਘ ਦੀ ਇਹ ਕਾਰਵਾਈ ਪੰਥ ਦੇ ਇਤਿਹਾਸ ਵਿਚ ਬਹੁਤ ਮਹੱਤਵ ਰੱਖਦੀ ਹੈ। ਇਸ ਤਰ੍ਹਾਂ ਸਰਦਾਰ ਜੱਸਾ ਸਿੰਘ ਦੀ ਮਦਦ ਨਾਲ ਦਲ ਖਾਲਸਾ ਪੰਥ ਨੇ ਰਾਮ ਰੌਣੀ ਦਾ ਕਿਲ੍ਹਾ ਜਿੱਤਿਆ ਅਤੇ ਕਿਲ੍ਹੇ ਅੰਦਰ ਘਿਰੇ

ਸਿੱਖ ਯੋਧਿਆਂ ਦੀ ਜਾਨ ਬਚਾਈ। ਅੱਜ ਇਹ ਪੰਥਕ ਏਕਤਾ ਦੀ ਭਾਵਨਾ ਪੰਥ-ਪ੍ਰਸਤੀ ਦਾ ਜਜਬਾ ਅਤੇ ਕੁਰਬਾਨੀ ਦਾ ਚਾਅ ਤਕਰੀਬਨ ਅਲੋਪ ਹੀ ਹੋ ਗਿਆ ਹੈ। ਹਾਂ! ਇਕ-ਦੂਜੇ ਉੱਤੇ ਮਨਘੜਤ ਦੋਸ਼ ਲਾ ਕੇ ਬਦਨਾਮ ਕਰਨ ਦਾ ਸਿਲਸਿਲਾ ਆਮ ਦੇਖਣ ਨੂੰ ਮਿਲ ਰਿਹਾ ਹੈ। ਜਿਸ ਨਾਲ ਕੌਮ ਦੀ ਨਿਰਾਦਰੀ ਹੋ ਰਹੀ ਹੈ ਅਤੇ ਕੌਮ ਕਮਜ਼ੋਰ ਅਤੇ ਪੰਥ-ਦੋਖੀ ਸ਼ਕਤੀਆਂ ਖੁਸ਼ ਹੋ ਰਹੀਆਂ ਹਨ।

ਖਾਲਸੇ ਨੇ ਜਦੋਂ ਕੌੜਾ ਮੱਲ ਦੇ ਕਹਿਣ 'ਤੇ ਮੁਲਤਾਨ ਵੱਲ ਸ਼ਾਹ ਨਿਵਾਜ ਖਾਂ ਨੂੰ ਬੇਦਖਲ ਕਰਨ ਲਈ ਕੂਚ ਕੀਤਾ ਤਾਂ ਸਰਦਾਰ ਜੱਸਾ ਸਿੰਘ ਨੂੰ ਰਾਮਗੜ੍ਹ ਦਾ ਕਿਲ੍ਹਾ ਪੱਕੇ ਤੌਰ ਉੱਤੇ ਸੌਂਪ ਦਿੱਤਾ ਗਿਆ। ਇਸ ਤਰ੍ਹਾਂ ਇਹ ਸਿੱਖ ਮਿਸਲਾਂ ਵੱਲੋਂ ਸਰਦਾਰ ਜੱਸਾ ਸਿੰਘ ਦੀ ਪੰਥ-ਪ੍ਰਸਤੀ, ਤਿਆਗ, ਕੁਰਬਾਨੀ, ਸੂਝ-ਬੂਝ ਅਤੇ ਸ਼ਕਤੀ ਨੂੰ ਪ੍ਰਵਾਨ ਕਰ ਲੈਣਾ ਹੀ ਸੀ। ਇਸ ਉਪਰੰਤ ਉਹ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਤੌਰ 'ਤੇ ਪ੍ਰਸਿੱਧ ਹੋ ਗਏ। ਉਹ ਭਾਈ ਲਾਲੋ ਜੀ ਦੀ ਤਰਖਾਣ ਬਰਾਦਰੀ ਨਾਲ ਸੰਬੰਧ ਰਖਦੇ ਸਨ। ਮੱਸਾ ਰੰਗੜ ਦਾ ਸਿਰ ਵੱਢ ਕੇ ਖਾਲਸਾ ਪੰਥ ਦੇ ਹਵਾਲੇ ਕਰਨ ਵਾਲਾ ਸਰਦਾਰ ਮਹਿਤਾਬ ਸਿੰਘ ਭੰਗੂ ਨਾਲ ਦੂਜਾ ਸਿੰਘ ਭਾਈ ਸੁੱਖਾ ਸਿੰਘ 'ਮਾੜੀ ਕੰਬੋਕੀ' ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੀ ਇਸੇ ਬਰਾਦਰੀ ਨਾਲ ਸੰਬੰਧਿਤ ਸੀ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਨਾਂ 'ਤੇ ਸਾਰੀ ਤਰਖਾਣ ਬਰਾਦਰੀ ਦੇ ਸਿੱਖਾਂ ਨੂੰ ਰਾਮਗੜ੍ਹੀਏ ਕਿਹਾ ਜਾਂਦਾ ਹੈ। ਸਰਦਾਰ ਜੱਸਾ ਸਿੰਘ ਵਿਚ ਆਪਣੇ ਪਿਤਰੀ ਤਰਖਾਣ ਦੇ ਕਿੱਤੇ ਨਾਲੋਂ ਜੰਗਾਂ-ਯੁੱਧਾਂ ਲਈ ਬਹਾਦਰੀ, ਯੁੱਧ-ਨੀਤੀ ਅਤੇ ਸਿੱਖੀ-ਜਜ਼ਬਾ ਭਰਪੂਰ ਸੀ। ਉਹ ਕਸੂਰ ਸਰਹੰਦ ਆਦਿ ਅਨੇਕਾਂ ਲੜਾਈਆਂ ਵਿਚ ਅਗਰਸਰ ਹੋ ਕੇ ਖ਼ਾਲਸਾ ਪੰਥ ਦੇ ਨਾਲ ਸ਼ਾਮਲ ਹੋ ਕੇ ਲੜੇ। ਉਹ ਆਪਣੇ ਮਿਸਲਦਾਰ ਭਰਾਵਾਂ ਨਾਲ ਸਲਾਹ ਕਰ ਕੇ ੩੦੦੦ ਜਵਾਨ ਨਾਲ ਲੈ ਕੇ ਸਾਰੇ ਪੰਜਾਬ ਵਿਚ ਜ਼ਾਲਮ ਹਾਕਮਾਂ ਦੀ ਸੋਧ ਕਰਦੇ ਰਹੇ। ੧੭੬੨ ਈ. ਨੂੰ ਵਾਪਰੇ 'ਕੁਪ ਰਹੀੜੇ' ਦੇ ਵੱਡੇ ਘੱਲੂਘਾਰੇ ਸਮੇਂ ਵੀ ਉਹ ਦਲ ਖਾਲਸਾ ਨਾਲ ਹੀ ਸਨ। ਇਸ ਵੱਡੇ ਘੱਲੂਘਾਰੇ ਦੌਰਾਨ ੩੦੦੦੦ ਸਿੰਘ/ਸਿੰਘਣੀਆਂ ਸ਼ਹੀਦ ਹੋਏ ਸਨ। ੧੭੮੩ ਈ. ਨੂੰ ਦਲ ਖਾਲਸਾ ਨੇ ਦਿੱਲੀ ਫਤਹ ਕੀਤੀ। ਇਸ ਸਮੇਂ ਦਲ ਖਾਲਸਾ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਜੱਸਾ ਸਿੰਘ ਰਾਮਗੜ੍ਹੀਆ, ਸਰਦਾਰ ਬਘੇਲ ਸਿੰਘ ਆਦਿ ਨਾਮੀ ਬਲਕਾਰੀ ਸਿੱਖ ਮਿਸਲਦਾਰ ਸਰਦਾਰ ਸ਼ਾਮਲ ਸਨ। ਤਕਰੀਬਨ ਇਕ ਮਹੀਨੇ ਤੋਂ ਵੱਧ ਸਮਾਂ ਦਿੱਲੀ ਦੇ ਤਖਤ ਉੱਤੇ ਸਿੱਖ ਕੌਮ ਦਾ ਕਬਜ਼ਾ ਰਿਹਾ ਅਤੇ ਇਸ ਤਰ੍ਹਾਂ ੧੧੯੨ ਈ. ਵਿਚ ਮੁਹੰਮਦ ਗੋਰੀ ਵੱਲੋਂ ਦਿੱਲੀ ਦੇ ਤਖਤ ਉਤੇ ਕਬਜ਼ਾ ਕਰ ਕੇ ਸਥਾਪਿਤ ਕੀਤਾ ਇਸਲਾਮੀ ਰਾਜ ਸਮਾਪਤ ਹੋਇਆ ਅਤੇ ਪਹਿਲੀ ਵਾਰ ਖਾਲਸਾ ਪੰਥ ਨੇ ਇਹ ਅਚੰਭਾ ਕਰ ਵਿਖਾਇਆ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਤਖਤ-ਏ-ਤਾਊਸ ਦੀ ਸਿਲ ਪੁੱਟ ਕੇ ਅੰਮ੍ਰਿਤਸਰ ਲੈ ਆਏ। ਲੇਖਕ ਨੇ ਆਪਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨਗੀ ਕਾਰਜਕਾਲ ਸਮੇਂ ਰਾਮਗੜ੍ਹੀਆ ਬੁੰਗੇ ਦੀ ਮੁਰੰਮਤ ਅਤੇ ਯੋਗ ਸਾਂਭ-ਸੰਭਾਲ ਕਰਵਾ ਕੇ ਇਸ ਸਿਲ ਨੂੰ ਯੋਗ ਥਾਂ ਉੱਤੇ ਸੁਰੱਖਿਅਤ ਰੂਪ ਵਿਚ ਸਥਾਪਿਤ ਕੀਤਾ ਤਾਂ ਜੋ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਖਾਲਸਾ ਪੰਥ ਦੇ ਲਾਸਾਨੀ ਇਤਿਹਾਸ ਅਤੇ ਇਕ ਬੇਜੋੜ ਜਰਨੈਲ ਦੀ ਅਦੁੱਤੀ ਪ੍ਰਾਪਤੀ ਬਾਰੇ ਜਾਣਕਾਰੀ ਹਾਸਲ ਕਰ ਸਕਣ। ਇਸ ਤਰ੍ਹਾਂ ਇਹ ਸਿਲ ਅੱਜ ਵੀ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਸਥਿਤ ਰਾਮਗੜ੍ਹੀਆ ਬੁੰਗਾ ਵਿਚ ਮੌਜੂਦ ਹੈ। ਇਹ ਗੱਲ ਹਮੇਸ਼ਾ ਹੀ ਖਾਲਸਾ ਪੰਥ ਲਈ ਵੱਡੇ ਮਾਣ ਵਾਲੀ ਘਟਨਾ ਜਾਣੀ ਜਾਂਦੀ ਰਹੇਗੀ।

੧੭੬੭ ਈ. ਵਿਚ ਅਹਿਮਦ ਸ਼ਾਹ ਦੇ ਅੱਠਵੇਂ ਹਮਲੇ ਸਮੇਂ ਇਨ੍ਹਾਂ ਨੇ ਖਾਲਸਾ ਪੰਥ ਨਾਲ ਸ਼ਾਮਲ ਹੋ ਕੇ ਉਸ ਨੂੰ ਕਰਾਰੀ ਹਾਰ ਦਿੱਤੀ। ਇਸ ਸਮੇਂ ਉਨ੍ਹਾਂ ਨੇ ਬਟਾਲਾ, ਕਲਾਨੌਰ, ਸ਼ਾਹਪੁਰ ਕੰਢੀ ਘੁਮਾਣ, ਕਾਦੀਆਂ ਆਦਿ ਦੇ ਇਲਾਕੇ ਆਪਣੇ ਅਧੀਨ ਕਰ ਲਏ। ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਪਹਾੜੀ ਇਲਾਕਿਆਂ ਵੱਲ ਜੂਝਣ ਅਤੇ ਉਨ੍ਹਾਂ ਉੱਤੇ ਫਤਹ ਪਾਉਣ ਵਾਲਾ ਉਹ ਨਿਵੇਕਲਾ ਸਿੱਖ ਜਰਨੈਲ ਸੀ। ਬਿਕ੍ਰਮੀ ੧੮੧੮ ਦੇ ਅੱਸੂ ਮਹੀਨੇ ਤਥਾ ੧੭੬੧ ਈ. ਦੇ ਸ਼ੁਰੂ ਵਿਚ ਸਰਦਾਰ ਜੱਸਾ ਸਿੰਘ ਨੇ ਪਹਿਲਾਂ

ਲਾਹੌਰ ਦੀਆਂ ਬਾਹਰਲੀਆਂ ਬਸਤੀਆਂ ਉੱਤੇ ਕਬਜ਼ਾ ਕਰ ਲਿਆ ਅਤੇ ਕੁਝ ਸਮੇਂ ਮਗਰੋਂ ਹੀ ਇਨ੍ਹਾਂ ਨਵੇਂ ਅਧੀਨ ਕੀਤੇ ਲੋਕਾਂ ਦੀ ਸਹਾਇਤਾ ਨਾਲ ਉਹ ਲਾਹੌਰ ਜਾ ਪਹੁੰਚਿਆ ਅਤੇ ਲਾਹੌਰ ਫ਼ਤਹ ਕਰ ਕੇ ਆਪਣੇ ਅਧੀਨ ਕਰ ਲਿਆ। ਇਸ ਤੋਂ ਬਾਅਦ ੧੭੯੯ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਵੀ ਲਾਹੌਰ ਫ਼ਤਹ ਕੀਤਾ। ਚੜ੍ਹਦੀ ਕਲਾ ਦਾ ਪ੍ਰਤੀਕ ਇਹ ਜੇਤੂ ਜਰਨੈਲ ਆਪਣੇ ਇਲਾਕੇ ਤਕ ਹੀ ਸੀਮਤ ਨਹੀਂ ਰਿਹਾ। ਇਸ ਨੇ ਮਥਰਾ, ਆਗਰਾ ਤਕ ਪਹੁੰਚ ਕੇ, ਜਾਲਮ ਹਾਕਮਾਂ ਦੀ ਸੋਧ ਕੀਤੀ ਅਤੇ ਵੱਡੇ ਇਲਾਕੇ ਉੱਤੇ ਪੰਥ ਦਾ ਦਬਦਬਾ ਬਿਠਾਇਆ ਅਤੇ ਵਿਚ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨਾਲ ਉਸਦੇ ਇਲਾਕੇ ਦੇ ਆਲੇ-ਦੁਆਲੇ ਦੀਆਂ ਮਿਸਲਾਂ ਨਾਲ ਅਣਬਣ ਹੋ ਗਈ। ਆਪਣੇ ਭਰਾਵਾਂ ਨਾਲ ਲੜਾਈਆਂ ਵਿਚ ਉਲਝਣ ਦੀ ਥਾਂ ਉਸ ਨੂੰ ਆਪਣਾ ਇਲਾਕਾ ਛੱਡ ਕੇ ਪੰਜਾਬ ਤੋਂ ਬਾਹਰ ਜਾਣਾ ਪਿਆ। ਉਨ੍ਹਾਂ ਨੇ ਮਥਰਾ, ਆਗਰਾ ਤਕ ਦੇ ਵੱਡੇ ਇਲਾਕੇ ਦੀ ਸੋਧ ਕੀਤੀ।

ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਖ਼ਾਨਦਾਨ ਨੇ ਇਕ ਸਦੀ ਤੋਂ ਵੀ ਵੱਧ ਪੰਥ ਦੀ ਵਡਮੁੱਲੀ ਸੇਵਾ ਕੀਤੀ ਹੈ। ਉਨ੍ਹਾਂ ਨੇ ਪੰਜਾਬ ਦੇ ਹਾਕਮਾਂ ਕੋਲ ਸਿੱਖਾਂ ਦੇ ਹਿੱਤਾਂ ਦੀ ਰਾਖੀ ਕੀਤੀ, ਜਾਲਮ ਹਾਕਮਾਂ ਦੀ ਸੋਧ ਕੀਤੀ ਤੇ ਵਿਦੇਸ਼ੀ ਦੁਰਾਨੀਆਂ ਨੂੰ ਮੁਲਕ ਵਿੱਚੋਂ ਬਾਹਰ ਕੱਢ ਕੇ ਪੰਥ ਦੀ ਸ਼ਕਤੀ ਵਿਚ ਵਾਧਾ ਕੀਤਾ। ਸਰਦਾਰ ਜੱਸਾ ਸਿੰਘ ਸਦਾ ਚੜ੍ਹਦੀ ਕਲਾ ਵਿਚ ਰਹੇ। ਭਾਵੇਂ ਕਈ ਸਿੱਖ ਸਰਦਾਰ ਇਨ੍ਹਾਂ ਦਾ ਵਿਰੋਧ ਵੀ ਕਰਦੇ ਸਨ ਪਰ ਇਹ ਕਦੇ ਕਿਸੇ ਤੋਂ ਦੱਬੇ ਨਹੀਂ। ਇਨ੍ਹਾਂ ਨੇ ਕਦੇ ਹਿੰਮਤ ਨਹੀਂ ਹਾਰੀ। ਇਹ ਜਿਧਰ ਵੀ ਗਏ ਦੁਨੀਆ ਇਨ੍ਹਾਂ ਦੇ ਅੱਗੇ ਝੁਕਦੀ ਗਈ। ਸ੍ਰੀ ਅੰਮ੍ਰਿਤਸਰ ਤੋਂ ਲੈ ਕੇ ਹਾਂਸੀ, ਹਿਸਾਰ, ਪਾਨੀਪਤ, ਕਰਨਾਲ, ਮੇਰਠ, ਆਗਰਾ, ਮਥਰਾ ਅਤੇ ਦਿੱਲੀ ਤਕ ਇਹ ਬੇਖੌਫ ਹੋ ਕੇ ਮੁਗ਼ਲ ਹਾਕਮਾਂ ਤੋਂ ਨਜ਼ਰਾਨੇ ਵਸੂਲ ਕਰਦੇ ਰਹੇ ਅਤੇ ਲੰਮਾ ਸਮਾਂ ਇਨ੍ਹਾਂ ਇਲਾਕਿਆਂ ਉਤੇ ਆਪਣਾ ਤਹਿਤ ਅਤੇ ਪ੍ਰਭਾਵ ਕਾਇਮ ਰੱਖਿਆ। ਇਨ੍ਹਾਂ ਦੇ ਸਾਹਮਣੇ ਕੋਈ ਖੜਾ ਨਹੀਂ ਹੋ ਸਕਿਆ। ਸਰਦਾਰ ਜੱਸਾ ਸਿੰਘ ਨੇ ਫਰਿਆਦੀ ਹੋਏ ਇੱਕ ਪਰਵਾਰ ਦੀਆਂ ਦੋ ਲੜਕੀਆਂ ਮੁਗ਼ਲ ਹਾਕਮ ਤੋਂ ਛੁਡਵਾ ਕੇ ਉਨ੍ਹਾਂ ਦੇ ਮਾਪਿਆਂ ਪਾਸ ਪਹੁੰਚਾ ਦਿੱਤਾ ਸੀ। ਅਜਿਹੇ ਗਰੀਬਨਿਵਾਜ਼ੀ ਦੇ ਕਾਰਨਾਮੇ ਸਰਦਾਰ ਰਾਮਗੜ੍ਹੀਆ ਨੇ ਹਮੇਸ਼ਾ ਕੀਤੇ ਜਿਨ੍ਹਾਂ ਕਾਰਨ ਉਹ ਇਲਾਕਾ ਨਿਵਾਸੀਆਂ ਵਿਚ ਇਕ ਪਰਉਪਕਾਰੀ ਪ੍ਰਸ਼ਾਸਕ ਦੇ ਤੌਰ ਉੱਤੇ ਪੂਰੇ ਮਕਬੂਲ ਹੋ ਗਏ ਸਨ। ਦਲ ਖ਼ਾਲਸਾ ਨਾਲ ਮਿਲ ਕੇ ਉਹ ਆਪਣੇ ਦੇਸ਼ ਨੂੰ ਵਾਪਿਸ ਜਾ ਰਹੇ ਅਹਿਮਦਸ਼ਾਹ ਅਤੇ ਨਾਦਰਸ਼ਾਹ ਵਰਗੇ ਹਮਲਾਵਰਾਂ ਦੇ ਹੱਥੋਂ ਹਿੰਦੁਸਤਾਨ ਦੀਆਂ ਲੜਕੀਆਂ ਨੂੰ ਛੁਡਵਾ ਕੇ ਉਨ੍ਹਾਂ ਨੂੰ ਘਰੋ-ਘਰੀਂ ਪਹੁੰਚਾਣ ਦਾ ਕੰਮ ਕਰਦੇ ਰਹੇ ਸਨ। ਨਿਰਸੰਦੇਹ ਉਨ੍ਹਾਂ ਦੀ ਸ਼ਕਤੀ ਅਤੇ ਪ੍ਰਤਾਪ ਘੱਟ ਨਹੀਂ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਵਿੱਚੋਂ ਮੁਗ਼ਲ ਰਾਜ ਦੀਆਂ ਜੜ੍ਹਾਂ ਪੁੱਟ ਕੇ ਸਿੱਖ ਰਾਜ ਦੀ ਸਥਾਪਤੀ ਕੀਤੀ। ਇਸੇ ਤਰ੍ਹਾਂ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਉੱਤਰੀ ਭਾਰਤ ਅਤੇ ਪਹਾੜੀ ਇਲਾਕੇ ਵਿਚ ਸਿੱਖਾਂ ਦੀ ਸ਼ਕਤੀ ਦਾ ਸਿੱਕਾ ਬਿਠਾ ਦਿੱਤਾ ਸੀ।੧੮੫੭ ਈ. ਦੇ ਗ਼ਦਰ ਨੂੰ ਭਾਰਤ ਦੀ ਅਜ਼ਾਦੀ ਦੀ ਪਹਿਲੀ ਜੰਗ ਪ੍ਰਚਾਰਨ ਵਾਲਿਆਂ ਨੂੰ ਭਾਰਤ ਦੇ ਸਮੁੱਚੇ ਇਤਿਹਾਸ ਨੂੰ ਵਾਚਣਾ ਚਾਹੀਦਾ ਹੈ ਤਾਂ ਜੋ ਉਹ ਸਮਝ ਸਕਣ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਅਰੰਭੀ ਇਹ ਮੁਕੰਮਲ ਸੁਤੰਤਰਤਾ ਦੀ ਲੰਮੇਰੀ ਜੰਗ ਦੌਰਾਨ ਗੁਰੂ ਪਰਿਵਾਰ ਅਤੇ ਖਾਲਸਾ ਪੰਥ ਵੱਲੋਂ ਦਿੱਤੀਆਂ ਮਹਾਨ ਅਤੇ ਅਦੁੱਤੀ ਸ਼ਹੀਦੀਆਂ ਅਤੇ ਕੁਰਬਾਨੀਆਂ, ਖਾਲਸੇ ਵੱਲੋਂ ਖੜਕਾਏ ਖੰਡੇ ਅਤੇ ਪ੍ਰਾਪਤ ਕੀਤੀਆਂ ਜਿੱਤਾਂ ਕਾਰਨ ਹੀ ਦੇਸ਼ ਦੀ ਅਜ਼ਾਦੀ ਮੁਮਕਿਨ ਅਤੇ ਸੰਭਵ ਹੋ ਸਕੀ। ਖਾਲਸਾ ਪੰਥ ਨੇ ਨਾ ਤਾਂ ਮੁਗ਼ਲਾਂ ਦੀ ਅਧੀਨਗੀ ਕਬੂਲ ਕੀਤੀ ਅਤੇ ਨਾ ਹੀ ਅੰਗਰੇਜ਼ਾਂ ਦੀ ਗ਼ੁਲਾਮੀ ਪ੍ਰਵਾਨ ਕੀਤੀ ਸਗੋਂ ਹਮੇਸ਼ਾ ਦੇਸ ਦੇ ਗੌਰਵ, ਗੈਰਤ, ਧਰਮ, ਸੱਭਿਆਚਾਰ ਅਤੇ ਪੱਕੀ ਸੁਤੰਤਰਤਾ ਲਈ ਬੇਖੌਫ਼ ਜੂਝਿਆ। ਇਸ ਲੰਮੇਰੇ ਸੰਘਰਸ਼ ਦੌਰਾਨ ਸਿੱਖ ਮਾਵਾਂ ਦੇ ਸ਼ੀਰਖੋਰ ਬੱਚਿਆਂ ਤੋਂ ਲੈ ਕੇ ੯੨ ਸਾਲ ਦੀ ਉਮਰ ਦੇ ਬੰਦ-ਬੰਦ ਕਟਵਾਉਣ ਵਾਲੇ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਆਦਿ ਅਨੇਕਾਂ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੇ ਦੇਸ਼ ਅਤੇ ਕੌਮ ਲਈ ਲਾਮਿਸਾਲ ਸ਼ਹੀਦੀਆਂ

ਦਿੱਤੀਆਂ। ਇਹ ਬਦਕਿਸਮਤੀ ਹੀ ਹੈ ਕਿ ਦੇਸ਼-ਵਾਸੀਆਂ ਨੇ ਕਦੀ ਇਨ੍ਹਾਂ ਅਣਗਿਣਤ ਸ਼ਹੀਦਾਂ ਦੀ ਕੀਮਤ ਤਾਂ ਕੀ ਚੁਕਾਣੀ ਸੀ ਸਗੋਂ ਕਦੀ ਇਨ੍ਹਾਂ ਸ਼ਹੀਦਾਂ ਨੂੰ ਯਾਦ ਹੀ ਨਹੀਂ ਕੀਤਾ। ਹਾਂ! ਖਾਲਸਾ ਪੰਥ ਨੂੰ ਕਮਜ਼ੋਰ ਕਰਨ-ਨੀਵਾਂ ਦਿਖਾਉਣ, ਵਿਲੱਖਣ ਅਤੇ ਨਿਵੇਕਲੇ ਸਿਧਾਂਤ ਅਤੇ ਗੌਰਵਮਈ ਇਤਿਹਾਸ ਨੂੰ ਖੋਰਾ ਲਾਉਣ ਦਾ ਯਤਨ ਬਾਦਸਤੂਰ ਜਾਰੀ ਰਿਹਾ।

ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਇਕ ਦਲੇਰ, ਦੂਰ-ਅੰਦੇਸ਼, ਨਿਪੁੰਨ ਨੀਤੀਵਾਨ, ਗਰੀਬਾਂ ਅਤੇ ਲੋੜਵੰਦਾਂ ਦੀ ਸਹਾਇਤਾ ਕਰਨ ਵਾਲਾ ਪਰਉਪਕਾਰੀ, ਖਾਲਸਾ ਪੰਥ ਦਾ ਨਿਧੜਕ ਜਰਨੈਲ, ਗੁਰੂ-ਘਰ ਦਾ ਅਨਿਨ ਸੇਵਕ, ਕਿਰਤੀ ਅਤੇ ਗ੍ਰਿਹਸਥੀ ਅਰਥਾਤ ਸਚਮੁੱਚ ਹੀ ਸਤਿਗੁਰਾਂ ਵੱਲੋਂ ਖਾਲਸਾ ਜੀ ਦੀ ਸਿਰਜਣਾ ਸਮੇਂ ਦੁਨੀਆ ਦੇ ਸਾਹਮਣੇ ਪੰਜ ਪਿਆਰਿਆਂ ਦੇ ਰੂਪ ਵਿਚ ਪ੍ਰਗਟ ਕੀਤੇ 'ਸੰਤ-ਸਿਪਾਹੀ' ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਕਲਪੇ 'ਸਚਿਆਰ' ਮਨੁੱਖ ਵਾਲੇ ਸਾਰੇ ਸਦਗੁਣਾਂ ਦਾ ਮੁਜੱਸਮਾ ਸਨ ਅਤੇ ਉਨ੍ਹਾਂ ਦਾ ਜੀਵਨ, ਘਾਲਣਾਵਾਂ, ਪੰਥ-ਪ੍ਰਸਤੀ ਦੀ ਅਹਿੱਲ ਅਤੇ ਅਡਿੱਗ ਭਾਵਨਾ ਅਤੇ ਮਹਾਨ ਪ੍ਰਾਪਤੀਆਂ ਹਮੇਸ਼ਾ-ਹਮੇਸ਼ਾ ਲਈ ਖਾਲਸਾ ਪੰਥ ਲਈ ਇਕ ਰੋਸ਼ਨ-ਮੀਨਾਰ ਦਾ ਕਾਰਜ ਕਰਦੀਆਂ ਰਹਿਣਗੀਆਂ। ਜਿਸ ਤੋਂ ਸਾਡੀ ਨੌਜੁਆਨ ਪੀੜ੍ਹੀ ਹਮੇਸ਼ਾ ਹੀ ਸਿੱਖਿਅਤ ਹੋ ਕੇ ਆਪਣਾ ਮਿਆਰੀ ਅਤੇ ਪੰਥਕ ਜੀਵਨ ਘੜ੍ਹਨ ਦੇ ਸਮਰੱਥ ਹੁੰਦੀ ਰਹੇਗੀ। ■

## ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗ ਲੱਗਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਗਨ-ਭੇਟ ਹੋ ਜਾਣ ਦੀਆਂ ਖ਼ਬਰਾਂ ਬਹੁਤ ਹੀ ਦੁੱਖਦਾਈ, ਚਿੰਤਾਜਨਕ ਤੇ ਹਿਰਦੇਵੇਧਕ ਹਨ। ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਤੇ ਅਦਬ-ਸਤਿਕਾਰ ਬਹਾਲ ਰੱਖਣ ਲਈ ਸਮੁੱਚੇ ਸਿੱਖ ਭਾਈਚਾਰੇ ਨੂੰ ਸੁਚੇਤ ਰਹਿਣਾ ਚਾਹੀਦਾ ਹੈ। ਅਜਿਹੀ ਕੋਈ ਮੰਦਭਾਗੀ ਘਟਨਾ ਨਾ ਵਾਪਰੇ। ਇਸ ਲਈ ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨਾਂ ਵਿੱਚ ਧੂਫ਼, ਲਾਈਟਾਂ, ਪੱਖੇ ਅਤੇ ਬਿਜਲੀ ਦੀਆਂ ਸਜਾਵਟੀ ਲੜੀਆਂ ਉਦੋਂ ਤੱਕ ਹੀ ਜਗਾਈਆਂ ਜਾਣ, ਜਦ ਤੀਕ ਕੋਈ ਨਿਗਰਾਨ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਧੂਫ਼/ ਅਗਰਬੱਤੀ ਅਤੇ ਬਿਜਲੀ ਦਾ ਮੇਨ-ਸਵਿੱਚ ਆਦਿ ਬੰਦ ਕਰ ਦੇਣੇ ਚਾਹੀਦੇ ਹਨ।

ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨ ਦੀ ਬਿਜਲੀ ਦੀ ਸਮੁੱਚੀ ਫਿਟਿੰਗ ਤਸੱਲੀਬਖਸ਼ ਕੀਤੀ ਜਾਵੇ। ਹਰ ਗੁਰੂ-ਘਰ ਵਿੱਚ ਅੱਗ ਬਝਾਊ ਜੰਤਰ ਲਗਾਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਸ਼ਚਿਤ ਟੀਮਾਂ ਹਰੇਕ ਗੁਰੂ-ਘਰ ਪੁੱਜ ਕੇ ਨਿਰੀਖਣ ਕਰਨਗੀਆਂ। ਜੋ ਕਮੇਟੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਰਯਾਦਾ ਅਨੁਸਾਰ ਅਦਬ-ਸਤਿਕਾਰ ਤੇ ਸੇਵਾ-ਸੰਭਾਲ ਠੀਕ ਤਰ੍ਹਾਂ ਨਹੀਂ ਕਰ ਸਕਦੀਆਂ, ਉਨ੍ਹਾਂ ਵਿਰੁੱਧ ਸਖ਼ਤੀ ਨਾਲ ਕਾਰਵਾਈ ਹੋਵੇਗੀ।

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**








ਜੂਨ '84 ਦੇ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ 'ਚ ਬਣਾਈ ਗਈ ਸ਼ਹੀਦੀ ਗੈਲਰੀ ਦੀ ਆਰੰਭਤਾ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਭਾਈ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖਾਲਸਾ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਗੁਰਚਰਨ ਸਿੰਘ ਗਰੇਵਾਲ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਅਜੈਬ ਸਿੰਘ ਅਭਿਆਸੀ, ਕਥਾਵਾਚਕ ਭਾਈ ਪਿੰਦਰਪਾਲ ਸਿੰਘ, ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਸਪੁੱਤਰ ਭਾਈ ਈਸ਼ਰ ਸਿੰਘ, ਸ਼ਹੀਦੀ ਭਾਈ ਅਮਰੀਕ ਸਿੰਘ ਦੀ ਸਪੁੱਤਰੀ ਬੀਬੀ ਸਤਵੰਤ ਕੌਰ, ਸ਼ਹੀਦ ਜਨਰਲ ਸੁਬੇਗ ਸਿੰਘ ਦੇ ਭਰਾ ਸ. ਬੇਅੰਤ ਸਿੰਘ, ਬਾਬਾ ਧਰਮ ਸਿੰਘ ਯੂਐਸਏ, ਡਾ. ਇੰਦਰਜੀਤ ਸਿੰਘ ਗੋਗੋਆਣੀ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਤੇ ਹੋਰ। (9 ਮਾਰਚ)




ਸ਼੍ਰੋਮਣੀ ਕਮੇਟੀ ਵੱਲੋਂ ਨਵੇਂ ਵਰ੍ਹੇ ਨਾਨਕਸ਼ਾਹੀ ਸੰਮਤ 556 ਸਬੰਧੀ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਗੁਰਮਤਿ ਸਮਾਗਮ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਹੈਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਅਮਰਜੀਤ ਸਿੰਘ, ਗ੍ਰੰਥੀ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਤੇ ਹੋਰ। (14 ਮਾਰਚ)



ਡਿਬਰੂਗੜ੍ਹ ਜੇਲ੍ਹ ਵਿੱਚ ਨਜ਼ਰਬੰਦ ਭਾਈ ਅੰਮ੍ਰਿਤਪਾਲ ਸਿੰਘ, ਹੋਰ ਸਿੰਘਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਵੱਲੋਂ ਸਰਕਾਰ ਦੇ ਖਿਲਾਫ ਕੀਤੀ ਜਾ ਰਹੀ ਭੁੱਖ ਹੜਤਾਲ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬਣਾਈ ਸਬ-ਕਮੇਟੀ ਦੀ ਦਫ਼ਤਰ ਸ਼੍ਰੋਮਣੀ ਕਮੇਟੀ ਵਿਖੇ ਹੋਈ ਇਕੱਤਰਤਾ ਵਿੱਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਜੂਨੀ: ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ, ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਅਜਮੇਰ ਸਿੰਘ ਤੇ ਡਾ. ਸੁਖਪ੍ਰੀਤ ਸਿੰਘ ਉੱਦੋਕੇ। (14 ਮਾਰਚ)



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ 18 ਸਤੰਬਰ 2024 ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ ਮਨਾਈ ਜਾ ਰਹੀ 450 ਸਾਲਾ ਸ਼ਤਾਬਦੀ ਦੇ ਸਮਾਗਮਾਂ ਸਬੰਧੀ ਬਣਾਈ ਗਈ ਸਬ-ਕਮੇਟੀ ਦੀ ਪਲੇਠੀ ਇਕੱਤਰਤਾ ਸਮੇਂ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਅੰਤ੍ਰਿੰਗ ਮੈਂਬਰ ਸ. ਅਮਰਜੀਤ ਸਿੰਘ ਭਲਾਈਪੁਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਮੈਂਬਰ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਭਾਈ ਗੁਰਬਚਨ ਸਿੰਘ ਕਰਮੂਵਾਲਾ, ਭਾਈ ਰਾਮ ਸਿੰਘ, ਸ. ਅਮਰਜੀਤ ਸਿੰਘ ਬੰਡਾਲਾ, ਸ. ਬਲਵਿੰਦਰ ਸਿੰਘ ਵੇਂਈਂਪੂਈ, ਬੀਬੀ ਗੁਰਪ੍ਰੀਤ ਕੌਰ, ਸ. ਸੁਖਵਰਸ਼ ਸਿੰਘ ਪੰਨੂ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਅਕਾਲੀ ਆਗੂ ਇੰਜੀ: ਸਵਰਨ ਸਿੰਘ, ਇੰਚਾਰਜ ਸ. ਕਰਤਾਰ ਸਿੰਘ, ਮੈਨੇਜਰ ਸ. ਗੁਰਾ ਸਿੰਘ ਆਦਿ ਮੌਜੂਦ ਸਨ। (16 ਮਾਰਚ)




ਭਾਈ ਗੁਰਦਾਸ ਹਾਲ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਸੇਵਾਮੁਕਤ ਹੋ ਚੁੱਕੇ ਅਧਿਕਾਰੀ ਤੇ ਕਰਮਚਾਰੀਆਂ ਨੂੰ ਮੁਲਾਜ਼ਮ ਭਲਾਈ ਫੰਡ ਸਕੀਮ ਤਹਿਤ ਸਨਮਾਨਿਤ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੁਹਾਲਾ, ਸ. ਬਲਵਿੰਦਰ ਸਿੰਘ ਖੈਰਾਬਾਦ, ਚੀਫ ਅਕਾਊਂਟੈਂਟ ਸ. ਮਿਲਖਾ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਰਿਆੜ। ਇਨ੍ਹਾਂ ਸਾਬਕਾ ਮੁਲਾਜ਼ਮਾਂ ਵਿਚ ਸਕੱਤਰ ਸ. ਮਨਜੀਤ ਸਿੰਘ, ਵਧੀਕ ਸਕੱਤਰ ਸ. ਸਿਮਰਜੀਤ ਸਿੰਘ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਗੁਰਮੀਤ ਸਿੰਘ ਬੁੱਟਰ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਇੰਚਾਰਜ ਸ. ਵਰਿੰਦਰ ਸਿੰਘ, ਸ. ਹਰਪਾਲ ਸਿੰਘ, ਸ. ਗੁਲਜ਼ਾਰ ਸਿੰਘ, ਮੈਨੇਜਰ ਸ. ਬਘੇਲ ਸਿੰਘ, ਖ਼ਜ਼ਾਨਚੀ ਸ. ਮੁਖਤਾਰ ਸਿੰਘ ਕੁਹਾੜਕਾ, ਸੁਪਰਵਾਈਜ਼ਰ ਸ. ਕੁਲਦੀਪ ਸਿੰਘ, ਸ. ਟੇਕ ਸਿੰਘ, ਮੁਖ਼ਤਿਆਰੇਆਮ ਸ. ਰਸ਼ਪਿੰਦਰ ਸਿੰਘ, ਸੇਵਾਦਾਰ ਸ. ਜਸਬੀਰ ਸਿੰਘ ਤੇ ਸ੍ਰੀ ਪ੍ਰੀਤਮ ਚੰਦ ਸ਼ਾਮਲ ਸਨ, ਜਿਨ੍ਹਾਂ ਨੂੰ ਸਿਰੋਪਾਓ, ਸ੍ਰੀ ਸਾਹਿਬ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਤੇ ਮੁਲਾਜ਼ਮ ਭਲਾਈ ਸਕੀਮ ਤਹਿਤ 31-31 ਹਜ਼ਾਰ ਰੁਪਏ ਦੇ ਕੇ ਸਨਮਾਨਿਤ ਕੀਤਾ। (16 ਮਾਰਚ)




ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛੱਤੀਸਗੜ੍ਹ ਅਤੇ ਆਂਧਰਾ ਪ੍ਰਦੇਸ਼ ਦੇ ਵੱਖ-ਵੱਖ ਥਾਵਾਂ 'ਤੇ ਪੜ੍ਹਦੇ ਸਿਕਲੀਗਰ ਤੇ ਵਣਜਾਰੇ ਸਿੱਖ ਬੱਚਿਆਂ ਦੀਆਂ ਫੀਸਾਂ ਲਈ 30 ਲੱਖ 33 ਹਜ਼ਾਰ ਰੁਪਏ ਸਹਾਇਤਾ ਰਾਸ਼ੀ ਸਕੂਲਾਂ ਨੂੰ ਸੌਂਪਣ ਸਮੇਂ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜੈਬ ਸਿੰਘ ਅਭਿਆਸੀ, ਸ. ਦਿਲਸ਼ਾਹ ਸਿੰਘ ਅਨੰਦ, ਬੀਬੀ ਕੁਲਦੀਪ ਕੌਰ ਅਤੇ ਗੁਰਦੁਆਰਾ ਇੰਸਪੈਕਟਰ ਸ. ਮੋਹਨਦੀਪ ਸਿੰਘ ਤੇ ਹੋਰ। (16 ਮਾਰਚ)



ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਵੱਲ੍ਹਾ ਵਿਖੇ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਸ. ਪ੍ਰਿਤਪਾਲ ਸਿੰਘ, ਭਾਈ ਅਜੈਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਅਵਤਾਰ ਸਿੰਘ ਵਣਵਾਲਾ, ਸ. ਮਨਜੀਤ ਸਿੰਘ ਬੱਪੀਆਣਾ, ਸ. ਤੇਜਿੰਦਰਪਾਲ ਸਿੰਘ ਲਾਡਵਾ, ਸ. ਅਮਰਜੀਤ ਸਿੰਘ ਬੰਡਾਲਾ, ਓਐਸਡੀ ਸ. ਸਤਬੀਰ ਸਿੰਘ ਧਾਮੀ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ੍ਰੀ ਗੁਰੂ ਰਾਮਦਾਸ ਯੂਨੀਵਰਸਿਟੀ ਦੇ ਡੀਨ ਸ. ਏ.ਪੀ. ਸਿੰਘ, ਮੀਤ ਸਕੱਤਰ ਪ੍ਰੋ. ਸੁਖਦੇਵ ਸਿੰਘ, ਇੰਚਾਰਜ ਸ. ਕਰਤਾਰ ਸਿੰਘ, ਸ. ਬਲਦੇਵ ਸਿੰਘ ਤੇ ਹੋਰ। (16 ਮਾਰਚ)



ਸਿੱਖ ਵਿਰਾਸਤ ਸੰਸਥਾ ਬਰੈਂਪਟਨ (ਕੈਨੇਡਾ) ਦੇ ਆਗੂ ਸ. ਕੰਵਰ ਸਿੰਘ ਤੇ ਸ. ਗੁਰਮਨਪਾਲ ਸਿੰਘ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨਾਲ ਮੁਲਾਕਾਤ ਸਮੇਂ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਸ. ਕੌਰ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜੈਬ ਸਿੰਘ ਅਭਿਆਸੀ, ਸ. ਮਨਜੀਤ ਸਿੰਘ ਬੱਪੀਆਣਾ, ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਤੇ ਹੋਰ। (22 ਮਾਰਚ)



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ 18 ਸਤੰਬਰ 2024 ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ ਮਨਾਈ ਜਾ ਰਹੀ 450 ਸਾਲਾ ਸ਼ਤਾਬਦੀ ਨੂੰ ਸਮਰਪਿਤ ਧਰਮ ਪ੍ਰਚਾਰ ਲਹਿਰ ਤਹਿਤ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਗੋਇੰਦਵਾਲ ਸਾਹਿਬ ਵਿਖੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਵੱਲੋਂ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਿੰਘਾਂ ਨਾਲ ਵਿਸ਼ੇਸ਼ ਇੱਕਤਰਤਾ ਸਮੇਂ ਦੀ ਤਸਵੀਰ। (24 ਮਾਰਚ)



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਦਿਅਕ ਅਦਾਰਿਆਂ ਵਿਚ ਪੜ੍ਹ ਰਹੇ ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਸਾਲ 2023-24 ਲਈ 1 ਕਰੋੜ 43 ਲੱਖ 94 ਹਜ਼ਾਰ ਰੁਪਏ ਦੀ ਵਜੀਫਾ ਰਾਸ਼ੀ ਦੇਣ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਅਜੈਬ ਸਿੰਘ ਅਭਿਆਸੀ, ਸ. ਅਵਤਾਰ ਸਿੰਘ ਰਿਆ, ਸ. ਹਰਪਾਲ ਸਿੰਘ ਜੱਲਾ, ਸ. ਸੁਰਜੀਤ ਸਿੰਘ ਤੁਗਲਵਾਲਾ, ਸ. ਅਜਮੇਰ ਸਿੰਘ ਖੇੜਾ, ਸ. ਜਰਨੈਲ ਸਿੰਘ ਕਰਤਾਰਪੁਰ, ਸਕੱਤਰ ਸ. ਪ੍ਰਤਾਪ ਸਿੰਘ, ਧਰਮ ਪ੍ਰਚਾਰ ਕਮੇਟੀ ਸ. ਬਲਵਿੰਦਰ ਸਿੰਘ ਕਾਹਲਵਾਂ, ਮੀਤ ਸਕੱਤਰ ਪ੍ਰੋ. ਸੁਖਦੇਵ ਸਿੰਘ, ਸਹਾਇਕ ਡਾਇਰੈਕਟਰ ਬੀਬੀ ਸਤਵੰਤ ਕੌਰ, ਪ੍ਰਿੰਸੀਪਲ ਡਾ. ਕੁਲਵਿੰਦਰ ਸਿੰਘ ਤੇ ਹੋਰ। (29 ਮਾਰਚ)



ਧੰਨ ਧੰਨ ਗੁਰੂ ਰਾਮਦਾਸ ਲੰਗਰ ਵਿਖੇ ਜੱਥੇਦਾਰ ਹਰਪਾਲ ਸਿੰਘ ਜੱਲਾ ਦੀ ਅਗਵਾਈ ਵਿਚ ਸੇਵਾ ਕਰਨ ਪੁੱਜੀਆਂ ਹਲਕਾ ਦੋਰਾਹਾ/ਪਾਇਲ ਦੀਆਂ ਸੰਗਤਾਂ ਨੂੰ ਸਨਮਾਨਿਤ ਕਰਦੇ ਹੋਏ ਸਕੱਤਰ ਸ. ਪ੍ਰਤਾਪ ਸਿੰਘ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਤੇ ਹੋਰ।




ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜਦੀਆਂ ਸੰਗਤਾਂ ਦੀ ਸਹੂਲਤ ਲਈ ਸਟੇਟ ਬੈਂਕ ਆਫ਼ ਇੰਡੀਆ ਵੱਲੋਂ ਚਾਰ ਬੈਟਰੀ ਵਾਹਨ ਭੇਟ ਕਰਨ ਸਮੇਂ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ ਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਨੂੰ ਬੈਂਕ ਡਿਪਟੀ ਜਨਰਲ ਮੈਨੇਜਰ ਸ੍ਰੀ ਕਾਲਜ ਕੁਮਾਰ ਵਾਹਨਾਂ ਦੀਆਂ ਚਾਬੀਆਂ ਸੌਂਪਦੇ ਹੋਏ, ਇਸ ਸਮੇਂ ਮੌਜੂਦ ਵਧੀਕ ਸਕੱਤਰ ਸ. ਬਿਜੇ ਸਿੰਘ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ ਤੇ ਹੋਰ। (22 ਮਾਰਚ)




ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਲਈ ਟੀ.ਵੀ.ਐਸ. ਕੰਪਨੀ ਵੱਲੋਂ ਇਕ ਮੋਟਰਸਾਈਕਲ ਅਪਾਚੇ ਆਰਆਰ 310 ਭੇਟ ਕਰਨ ਸਮੇਂ ਸ਼੍ਰੋਮਣੀ ਕਮੇਟੀ ਸਕੱਤਰ ਸ. ਪ੍ਰਤਾਪ ਸਿੰਘ ਨੂੰ ਚਾਬੀਆਂ ਸੌਂਪਦੇ ਹੋਏ ਕੰਪਨੀ ਦੇ ਅਧਿਕਾਰੀ ਸ੍ਰੀ ਅਰਵਿੰਦ ਗੁਪਤਾ, ਸ੍ਰੀ ਐਸ ਐਸ ਜੋਹਰੀ, ਸ੍ਰੀ ਸੁਚੇਤ ਤਿਆਗੀ, ਸ. ਗੁਰਪ੍ਰੀਤ ਸਿੰਘ, ਸ੍ਰੀ ਅੰਕੁਰ, ਪ੍ਰਭਾਤ ਟੀਵੀਐਸ ਮੋਟਰ ਵੱਲੋਂ ਸ. ਉਪਕਾਰ ਸਿੰਘ, ਸ. ਜੈਦੀਪ ਸਿੰਘ ਡਾਬੜਾ ਤੇ ਹੋਰ। (22 ਮਾਰਚ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਲਈ ਓਐਸਡੀ ਸ. ਸਤਬੀਰ ਸਿੰਘ ਧਾਮੀ ਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਨੂੰ ਹਰਮਨ ਫਿਨੋਕੇਮ ਲਿਮਟਿਡ ਕੰਪਨੀ ਮੁੰਬਈ ਵੱਲੋਂ 10 ਲੱਖ ਰੁਪਏ ਦਾ ਚੈਕ ਭੇਟ ਕਰਦੇ ਹੋਏ ਡਾਇਰੈਕਟਰ ਸ. ਹਰਪ੍ਰੀਤ ਸਿੰਘ ਮਿਨਹਾਸ, ਡਾ. ਗੁਰਪ੍ਰੀਤ ਸਿੰਘ ਮਿਨਹਾਸ ਤੇ ਬੀਬੀ ਸਵਰੀਨ ਕੌਰ ਮਿਨਹਾਸ। (25 ਮਾਰਚ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੀ.ਸੀ.ਟੀ.ਵੀ. ਕੈਮਰੇ ਤੇ ਹੋਰ ਟੈਕਨੀਕਲ ਸਮਾਨ ਲਈ ਤਿੰਨ ਲੱਖ ਇੱਕ ਹਜ਼ਾਰ ਰੁਪਏ ਭੇਟ ਕਰਨ 'ਤੇ ਗਿਆਨੀ ਗੁਰਬਖਸ਼ ਸਿੰਘ ਗੁਲਸ਼ਨ ਯੂ.ਕੇ. ਵਾਲਿਆਂ ਨੂੰ ਸਨਮਾਨਿਤ ਕਰਦੇ ਹੋਏ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ।



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਸੇਵਾ ਮੁਕਤ ਹੋਏ ਮੀਤ ਸਕੱਤਰ ਸ. ਪਰਮਜੀਤ ਸਿੰਘ, ਸੁਪਰਵਾਈਜ਼ਰ ਸ. ਨਿਰੰਜਨ ਸਿੰਘ, ਸ/ਸੁਪਰਵਾਈਜ਼ਰ ਸ. ਇੰਦਰਜੀਤ ਸਿੰਘ, ਗੁਰਦੁਆਰਾ ਇੰਸਪੈਕਟਰ ਸ. ਲਖਬੀਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਸੁਪਰਵਾਈਜ਼ਰ ਸ. ਸੁਖਦੇਵ ਸਿੰਘ ਤੁੜ ਤੇ ਕਾਰਪੇਂਟਰ ਸ. ਸੁਖਦੇਵ ਸਿੰਘ ਨੂੰ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਤੇ ਹੋਰ ਅਧਿਕਾਰੀ ਸਨਮਾਨਤ ਕਰਦੇ ਹੋਏ। (31 ਮਾਰਚ)

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਐਡਵੋਕੇਟ ਧਾਮੀ ਨੇ ਸ. ਰਮੇਸ਼ ਸਿੰਘ ਅਰੋੜਾ ਨੂੰ ਲਹਿੰਦੇ ਪੰਜਾਬ ਦੇ ਮੰਤਰੀ ਮੰਡਲ ਵਿਚ ਸ਼ਾਮਲ ਹੋਣ 'ਤੇ ਦਿੱਤੀ ਵਧਾਈ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ. ਰਮੇਸ਼ ਸਿੰਘ ਅਰੋੜਾ ਨੂੰ ਲਹਿੰਦੇ ਪੰਜਾਬ ਦੇ ਮੰਤਰੀ ਮੰਡਲ ਵਿਚ ਸ਼ਾਮਲ ਹੋਣ 'ਤੇ ਵਧਾਈ ਦਿੱਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸ. ਰਮੇਸ਼ ਸਿੰਘ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਵਜੋਂ ਸੇਵਾਵਾਂ ਨਿਭਾਅ ਰਹੇ ਹਨ ਅਤੇ ਖ਼ੁਸ਼ੀ ਦੀ ਗੱਲ ਹੈ ਕਿ ਹੁਣ ਉਨ੍ਹਾਂ ਨੂੰ ਲਹਿੰਦੇ ਪੰਜਾਬ ਦੇ ਮੰਤਰੀ ਮੰਡਲ ਵਿਚ ਘੱਟਗਿਣਤੀ ਮਾਮਲਿਆਂ ਬਾਰੇ ਮੰਤਰੀ ਵਜੋਂ ਸ਼ਾਮਲ ਕੀਤਾ ਗਿਆ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਸ. ਰਮੇਸ਼ ਸਿੰਘ ਨੂੰ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਹੋਣ ਦੇ ਨਾਲ-ਨਾਲ ਘੱਟਗਿਣਤੀ ਮਾਮਲਿਆਂ ਦਾ ਮੰਤਰੀ ਬਣਾਉਣਾ ਸਰਕਾਰ ਅਤੇ ਘੱਟਗਿਣਤੀ ਸਿੱਖਾਂ ਵਿਚ ਪੁੱਲ ਵਜੋਂ ਕੰਮ ਕਰੇਗਾ। ਉਨ੍ਹਾਂ ਆਸ ਪ੍ਰਗਟਾਈ ਕਿ ਸ. ਰਮੇਸ਼ ਸਿੰਘ ਅਰੋੜਾ ਜਿਥੇ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਵਜੋਂ ਪੰਥਕ ਭਾਵਨਾਵਾਂ ਅਨੁਸਾਰ ਸੇਵਾਵਾਂ ਨਿਭਾਉਣਗੇ, ਉਥੇ ਹੀ ਘਟਗਿਣਤੀਆਂ ਬਾਰੇ ਮੰਤਰੀ ਬਣ ਕੇ ਪਾਕਿਸਤਾਨ ਅਤੇ ਅਫ਼ਗਾਨਿਸਤਾਨ ਵਿਚ ਸਿੱਖ ਗੁਰਧਾਮਾਂ ਅਤੇ ਸਿੱਖ ਹਿੱਤਾਂ ਦੀ ਸੁਰੱਖਿਆ ਲਈ ਵੀ ਯਤਨਸ਼ੀਲ ਹੋਣਗੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਹ ਵੀ ਆਸ ਪ੍ਰਗਟਾਈ ਕਿ ਇਨ੍ਹਾਂ ਦੇ ਸਰਕਾਰ ਵਿਚ ਸ਼ਾਮਲ ਹੋਣ ਨਾਲ ਜਿਥੇ ਸਰਕਾਰ ਸਿੱਖਾਂ ਪ੍ਰਤੀ ਵਧੇਰੇ ਉਦਾਰ ਹੋਵੇਗੀ, ਉਥੇ ਘਟਗਿਣਤੀਆਂ ਨੂੰ ਵੀ ਪਾਕਿਸਤਾਨ ਅੰਦਰ ਸੁਰੱਖਿਅਤ ਮਹਿਸੂਸ ਕਰਵਾਇਆ ਜਾਵੇਗਾ।੭ ਮਾਰਚ

## ਜੂਨ '84 ਦੇ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ 'ਚ ਤਿਆਰ ਸ਼ਹੀਦੀ ਗੈਲਰੀ ਪ੍ਰਮੁੱਖ ਸ਼ਖ਼ਸੀਅਤਾਂ ਦੀ ਹਾਜ਼ਰੀ ਵਿਚ ਸੰਗਤ ਅਰਪਣ

### ਸ਼ਹੀਦੀ ਗੈਲਰੀ ਆਉਣ ਵਾਲੀਆਂ ਪੀੜ੍ਹੀਆਂ ਲਈ ਪ੍ਰੇਰਣਾ ਸਰੋਤ ਬਣੇਗੀ- ਗਿਆਨੀ ਰਘਬੀਰ ਸਿੰਘ

੧੯੮੪ ਸਮੇਂ ਹਕੂਮਤ ਵੱਲੋਂ ਦਿੱਤੇ ਜ਼ਖ਼ਮ ਸਿੱਖ ਕੌਮ ਕਦੇ ਵੀ ਨਹੀਂ ਭੁੱਲ ਸਕਦੀ-ਐਡਵੋਕੇਟ ਧਾਮੀ

ਅੰਮ੍ਰਿਤਸਰ- ਜੂਨ ੧੯੮੪ 'ਚ ਸਿੱਖ ਕੌਮ ਦੇ ਸਰਵਉੱਚ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਭਾਰਤ ਦੀ ਕਾਂਗਰਸ ਸਰਕਾਰ ਵੱਲੋਂ ਕਰਵਾਏ ਗਏ ਫ਼ੌਜੀ ਹਮਲੇ ਦੌਰਾਨ ਸ਼ਹੀਦ ਹੋਏ ਸਿੰਘਾਂ/ਸਿੰਘਣੀਆਂ ਦੀ ਯਾਦ ਵਿਚ ਤਿਆਰ ਕਰਵਾਈ ਗਈ ਸ਼ਹੀਦੀ ਗੈਲਰੀ ਅਰਦਾਸ

ਉਪਰੰਤ ਸੰਗਤ ਅਰਪਣ ਕੀਤੀ ਗਈ। ਇਹ ਸ਼ਹੀਦੀ ਗੈਲਰੀ ਸ਼ਹੀਦ ਭਾਈ ਅਮਰੀਕ ਸਿੰਘ ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ, ਸ਼ਹੀਦ ਜਨਰਲ ਸੁਬੇਗ ਸਿੰਘ ਅਤੇ ਸ਼ਹੀਦ ਬਾਬਾ ਠਾਰਾ ਸਿੰਘ ਨੂੰ ਸਮਰਪਿਤ ਕੀਤੀ ਗਈ ਹੈ। ਸ਼੍ਰੋਮਣੀ ਕਮੇਟੀ ਵੱਲੋਂ ਇਸ ਕਾਰਜ ਦੀ ਸੇਵਾ ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ ਨੂੰ ਸੌਂਪੀ ਗਈ ਸੀ। ਇਸ ਸ਼ਹੀਦੀ ਗੈਲਰੀ ਵਿਚ ੧੯੮੪ ਦੇ ਘੱਲੂਘਾਰੇ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਢਹਿ-ਢੇਰੀ ਹੋਈ ਇਮਾਰਤ ਦਾ ਮਾਡਲ, ਸ਼ਹੀਦ ਹੋਏ ਸਿੰਘਾਂ/ਸਿੰਘਣੀਆਂ ਦੀਆਂ ਤਸਵੀਰਾਂ ਲਗਾਈਆਂ ਗਈਆਂ ਹਨ। ਇਸ ਦੇ ਨਾਲ ਹੀ ਡਿਜੀਟਲ ਰੂਪ ਵਿਚ ਘੱਲੂਘਾਰੇ ਦੇ ਇਤਿਹਾਸ ਨੂੰ ਬਿਆਨ ਕਰਦੀ ਡਾਕੂਮੈਂਟਰੀ ਵਿਖਾਉਣ ਦਾ ਵੀ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ। ਸ਼ਹੀਦੀ ਗੈਲਰੀ ਸੰਗਤ ਅਰਪਣ ਕਰਨ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ ਅਤੇ ਪੰਥ ਦੀਆਂ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ।

ਇਸ ਮੌਕੇ ਗੱਲ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਕਿਹਾ ਕਿ ਇਹ ਸ਼ਹੀਦੀ ਗੈਲਰੀ ਉਨ੍ਹਾਂ ਸ਼ਹੀਦਾਂ ਦੀ ਸਦੀਵੀ ਯਾਦਗਾਰ ਹੈ, ਜਿਨ੍ਹਾਂ ਨੇ ੧੯੮੪ ਦੇ ਘੱਲੂਘਾਰੇ ਸਮੇਂ ਸ਼ਹਾਦਤਾਂ ਪ੍ਰਾਪਤ ਕੀਤੀਆਂ ਸਨ। ਉਨ੍ਹਾਂ ਕਿਹਾ ਕਿ ਇਹ ਯਾਦਗਾਰ ਆਉਣ ਵਾਲੀ ਪੀੜ੍ਹੀ ਨੂੰ ਇਸ ਘੱਲੂਘਾਰੇ ਦੌਰਾਨ ਵਾਪਰੇ ਦੁਖਾਂਤ ਦੇ ਨਾਲ-ਨਾਲ ਸ਼ਹੀਦ ਹੋਏ ਸਿੰਘਾਂ/ਸਿੰਘਣੀਆਂ ਬਾਰੇ ਵੀ ਜਾਣਕਾਰੀ ਦੇਵੇਗੀ। ਗਿਆਨੀ ਰਘਬੀਰ ਸਿੰਘ ਨੇ ਕਿਹਾ ਕਿ ਇਹ ਸ਼ਹੀਦੀ ਗੈਲਰੀ ਆਉਣ ਵਾਲੀਆਂ ਪੀੜ੍ਹੀਆਂ ਲਈ ਪ੍ਰੇਰਣਾ ਸਰੋਤ ਬਣੇਗੀ ਅਤੇ ਸੰਗਤਾਂ ਇਥੋਂ ਕੌਮੀ ਜਜ਼ਬਾ ਹਾਸਲ ਕਰਨਗੀਆਂ। ਉਨ੍ਹਾਂ ਸੰਗਤਾਂ ਨੂੰ ਅਪੀਲ ਕੀਤੀ ਕਿ ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਸਮੇਂ ਪਰਕਰਮਾ ਵਿਚ ਗੁਰਦੁਆਰਾ ਝੰਡਾ-ਬੁੰਗਾ ਸਾਹਿਬ ਦੇ ਨਜ਼ਦੀਕ ਇਸ ਸ਼ਹੀਦੀ ਗੈਲਰੀ ਵਿਚ ਵੀ ਜ਼ਰੂਰ ਆਉਣ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਅਜ਼ਾਦੀ ਤੋਂ ਪਹਿਲਾਂ ਸਮੇਂ ਦੀਆਂ ਹਕੂਮਤਾਂ ਨੇ ਕਈ ਵਾਰ ਸਿੱਖ ਗੁਰਧਾਮਾਂ 'ਤੇ ਹਮਲੇ ਕੀਤੇ। ਅਜ਼ਾਦ ਭਾਰਤ ਵਿਚ ਸਮੇਂ ਦੀ ਕਾਂਗਰਸ ਸਰਕਾਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲਾ ਕਰਵਾ ਕੇ ਅਨੇਕਾਂ ਸਿੱਖਾਂ ਨੂੰ ਸ਼ਹੀਦ ਕੀਤਾ। ਉਨ੍ਹਾਂ ਕਿਹਾ ਕਿ ਹਕੂਮਤ ਵੱਲੋਂ ਦਿੱਤੇ ਗਏ ਇਹ ਜ਼ਖ਼ਮ ਸਿੱਖ ਕੌਮ ਕਦੇ ਵੀ ਭੁਲਾ ਨਹੀਂ ਸਕਦੀ। ਸ਼ਹੀਦਾਂ ਦੀ ਯਾਦ ਵਿਚ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਬਣਾਈ ਗਈ ਇਹ ਸ਼ਹੀਦੀ ਗੈਲਰੀ ਸੰਗਤ ਨੂੰ ਹਮੇਸ਼ਾ ਉਨ੍ਹਾਂ ਸ਼ਹੀਦਾਂ ਦੀ ਯਾਦ ਦਿਵਾਉਂਦੀ ਰਹੇਗੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਰਕਾਰਾਂ ਅੱਜ ਵੀ ਲੁਕਵੇਂ ਢੰਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਿਧਾਂਤ ਨੂੰ ਕਮਜ਼ੋਰ ਕਰਨ ਲਈ ਯਤਨਸ਼ੀਲ ਹਨ, ਜਿਸ ਦੇ ਟਾਕਰੇ ਲਈ ਕੌਮ ਨੂੰ ਇਕਜੁਟ ਹੋਣ ਦੀ ਲੋੜ ਹੈ।

ਇਸ ਮੌਕੇ ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ ਨੇ ਸਮਾਗਮ ਵਿਚ ਪਹੁੰਚੀਆਂ ਸ਼ਖ਼ਸੀਅਤਾਂ ਦਾ ਧੰਨਵਾਦ ਕਰਨ ਦੇ ਨਾਲ-ਨਾਲ ਸ਼ਹੀਦੀ ਗੈਲਰੀ ਦੀ ਸੇਵਾ ਵਿਚ ਸਹਿਯੋਗ ਕਰਨ ਵਾਲੀਆਂ ਸੰਗਤਾਂ ਦਾ ਵੀ ਧੰਨਵਾਦ ਕੀਤਾ। ਉਨ੍ਹਾਂ ਕਿਹਾ ਕਿ ਇਸ ਕੌਮੀ ਕਾਰਜ ਦੀ ਸੇਵਾ ਸ਼੍ਰੋਮਣੀ ਕਮੇਟੀ ਵੱਲੋਂ ਦਮਦਮੀ ਟਕਸਾਲ ਨੂੰ ਸੌਂਪੀ ਗਈ ਸੀ, ਜਿਸ ਨੂੰ ਸੰਗਤਾਂ ਦੇ ਸਹਿਯੋਗ ਨਾਲ ਪੂਰਾ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਸ਼ਹੀਦੀ ਗੈਲਰੀ ਵਿਚ ਘੱਲੂਘਾਰੇ ਦੌਰਾਨ ਧਰਮ ਦੀ ਰੱਖਿਆ ਲਈ ਸ਼ਹਾਦਤਾਂ ਦੇਣ ਵਾਲੇ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਅਤੇ ਉਨ੍ਹਾਂ ਦੇ ਸਾਥੀਆਂ ਦੇ ਨਾਲ-ਨਾਲ ਨਿਰਦੋਸ਼ ਸਿੰਘਾਂ-ਸਿੰਘਣੀਆਂ ਦੀਆਂ ਤਸਵੀਰਾਂ ਵੀ ਲਗਾਈਆਂ ਗਈਆਂ ਹਨ। ਇਸੇ ਦੌਰਾਨ ਕਾਰਸੇਵਾ ਦੀ ਸੰਪੂਰਨਤਾ

ਦੇ ਸ਼ੁਕਰਾਨੇ ਵਜੋਂ ਗੁਰਦੁਆਰਾ ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ ਜੀ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਭਾਈ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖਾਲਸਾ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਗੁਰਚਰਨ ਸਿੰਘ ਗਰੇਵਾਲ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਅਜੈਬ ਸਿੰਘ ਅਭਿਆਸੀ, ਕਥਾਵਾਚਕ ਭਾਈ ਪਿੰਦਰਪਾਲ ਸਿੰਘ, ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਸਪੁੱਤਰ ਭਾਈ ਈਸ਼ਰ ਸਿੰਘ, ਸ਼ਹੀਦੀ ਭਾਈ ਅਮਰੀਕ ਸਿੰਘ ਦੀ ਸਪੁੱਤਰੀ ਬੀਬੀ ਸਤਵੰਤ ਕੌਰ, ਸ਼ਹੀਦ ਜਨਰਲ ਸੁਬੇਗ ਸਿੰਘ ਦੇ ਭਰਾ ਸ. ਬੇਅੰਤ ਸਿੰਘ, ਬਾਬਾ ਧਰਮ ਸਿੰਘ ਯੂਐਸਏ, ਡਾ. ਇੰਦਰਜੀਤ ਸਿੰਘ ਗੋਗੋਆਣੀ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਸ. ਸੁਖਦੇਵ ਸਿੰਘ ਮੁੱਖ ਬੁਲਾਰਾ ਦਮਦਮੀ ਟਕਸਾਲ, ਭਾਈ ਲਖਵਿੰਦਰ ਸਿੰਘ ਯੂਐਸਏ, ਭਾਈ ਦੀਪ ਸਿੰਘ, ਭਾਈ ਜਸਪਾਲ ਸਿੰਘ, ਭਾਈ ਚਰਨਦੀਪ ਸਿੰਘ, ਬਾਬਾ ਜਗੀਰ ਸਿੰਘ, ਬਾਬਾ ਜੀਵਾ ਸਿੰਘ, ਭਾਈ ਸਾਬ ਸਿੰਘ, ਭਾਈ ਗੁਰਚਰਨ ਸਿੰਘ, ਵਧੀਕ ਮੈਨੇਜਰ ਸ. ਜਸਪਾਲ ਸਿੰਘ ਢੱਡੇ, ਸ. ਨਿਸ਼ਾਨ ਸਿੰਘ ਜੱਫਰਵਾਲ, ਸ. ਬਿਕਰਮਜੀਤ ਸਿੰਘ ਝੰਗੀ, ਸ. ਅਜੀਤ ਸਿੰਘ, ਸ. ਸਰਬਜੀਤ ਸਿੰਘ ਘੁਮਾਣ ਆਦਿ ਮੌਜੂਦ ਸਨ।੯ ਮਾਰਚ

### ਡਿਬਰੂਗੜ੍ਹ ਜੇਲ੍ਹ 'ਚ ਨਜ਼ਰਬੰਦ ਸਿੰਘਾਂ ਦਾ ਮਾਮਲਾ:

## ਸਬ-ਕਮੇਟੀ ਨੇ ਮੁੱਖ ਮੰਤਰੀ ਪੰਜਾਬ ਨੂੰ 13 ਮਾਰਚ ਤੱਕ ਮੁਲਾਕਾਤ ਲਈ ਸਮਾਂ ਦੇਣ ਨੂੰ ਕਿਹਾ

ਅੰਮ੍ਰਿਤਸਰ- ਪਿਛਲੇ ਲਗਭਗ ਇੱਕ ਸਾਲ ਤੋਂ ਅਸਾਮ ਦੀ ਡਿਬਰੂਗੜ੍ਹ ਜੇਲ੍ਹ ਵਿੱਚ ਨਜ਼ਰਬੰਦ ਭਾਈ ਅੰਮ੍ਰਿਤਪਾਲ ਸਿੰਘ ਅਤੇ ਹੋਰ ਸਿੰਘਾਂ ਦੇ ਮਾਮਲਿਆਂ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬਣਾਈ ਗਈ ਸਬ-ਕਮੇਟੀ ਨੇ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਨੂੰ ੧੩ ਮਾਰਚ ੨੦੨੪ ਤੱਕ ਮੁਲਾਕਾਤ ਦਾ ਸਮਾਂ ਦੇਣ ਲਈ ਆਖਿਆ ਹੈ।

ਪੰਜ ਮੈਂਬਰੀ ਸਬ-ਕਮੇਟੀ ਦੀ ਇਕੱਤਰਤਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ ਦੀ ਅਗਵਾਈ ਵਿੱਚ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਅੰਮ੍ਰਿਤਸਰ ਵਿਖੇ ਹੋਈ। ਇਕੱਤਰਤਾ ਵਿੱਚ ਸਬ-ਕਮੇਟੀ ਦੇ ਮੈਂਬਰ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸਿੱਖ ਚਿੰਤਕ ਸ. ਅਜਮੇਰ ਸਿੰਘ ਅਤੇ ਡਾ. ਸੁਖਪ੍ਰੀਤ ਸਿੰਘ ਉੱਦੋਕੇ ਹਾਜ਼ਰ ਸਨ। ਲਗਭਗ ੩ ਘੰਟੇ ਚਲੀ ਇਕੱਤਰਤਾ ਵਿੱਚ ਡਿਬਰੂਗੜ੍ਹ ਅਤੇ ਅੰਮ੍ਰਿਤਸਰ ਦੀ ਕੇਂਦਰੀ ਜੇਲ੍ਹ ਅੰਦਰ ਨਜ਼ਰਬੰਦ ਸਿੰਘਾਂ ਦੇ ਮਾਮਲਿਆਂ ਸਬੰਧੀ ਦੀਰਘ ਵਿਚਾਰ-ਵਟਾਂਦਰਾ ਕੀਤਾ ਗਿਆ।

ਇਕੱਤਰਤਾ ਉਪਰੰਤ ਮੀਡੀਆ ਨਾਲ ਗੱਲ ਕਰਦਿਆਂ ਸ. ਗੁਰਬਖ਼ਸ਼ ਸਿੰਘ ਖ਼ਾਲਸਾ ਨੇ ਕਿਹਾ ਕਿ ਡਿਬਰੂਗੜ੍ਹ ਜੇਲ੍ਹ ਵਿੱਚ ਨਜ਼ਰਬੰਦ ਸਿੰਘਾਂ ਦੇ ਮਨੁੱਖੀ ਅਧਿਕਾਰਾਂ ਦੇ ਘਾਣ ਅਤੇ ਰਚੀਆਂ ਜਾ ਰਹੀਆਂ ਸਾਜ਼ਸ਼ਾਂ ਕਾਰਨ ਪੈਦਾ ਹੋਏ ਹਾਲਾਤਾਂ ਕਾਰਨ ਭਾਈ ਅੰਮ੍ਰਿਤਪਾਲ ਸਿੰਘ ਅਤੇ ਉਨ੍ਹਾਂ ਦੇ ਸਾਥੀ ਸਿੰਘਾਂ ਨੂੰ ਡਿਬਰੂਗੜ੍ਹ ਜੇਲ੍ਹ ਅਤੇ ਅੰਮ੍ਰਿਤਸਰ ਵਿੱਚ ਭੁੱਖ ਹੜਤਾਲ ਲਈ ਮਜ਼ਬੂਰ ਹੋਣਾ ਪਿਆ ਹੈ। ਉਨ੍ਹਾਂ ਕਿਹਾ

ਕਿ ਇਨ੍ਹਾਂ ਨਜ਼ਰਬੰਦ ਸਿੰਘਾਂ ਦੇ ਪਰਿਵਾਰ ਅੰਮ੍ਰਿਤਸਰ ਵਿਖੇ ਵੀ ਭੁੱਖ ਹੜਤਾਲ ਉੱਤੇ ਬੈਠੇ ਹਨ ਪਰੰਤੂ ਸਰਕਾਰ ਵੱਲੋਂ ਇਸ ਪ੍ਰਤੀ ਨਕਾਰਾਤਮਕ ਰਵੱਈਆ ਅਖਤਿਆਰ ਕੀਤਾ ਹੋਣ ਕਾਰਨ ਸਿੱਖ ਸੰਗਤਾਂ ਵਿੱਚ ਭਾਰੀ ਰੋਸ ਹੈ।

ਸ. ਗੁਰਬਖ਼ਸ਼ ਸਿੰਘ ਖ਼ਾਲਸਾ ਨੇ ਕਿਹਾ ਕਿ ਅੱਜ ਦੀ ਇਕੱਤਰਤਾ ਵਿੱਚ ਇਸ ਮਾਮਲੇ ਸਬੰਧੀ ਮੁੱਖ ਮੰਤਰੀ ਪੰਜਾਬ ਸ੍ਰੀ ਭਗਵੰਤ ਮਾਨ ਨੂੰ ੧੩ ਮਾਰਚ ੨੦੨੪ ਤੱਕ ਸਮਾਂ ਦੇਣ ਲਈ ਆਖਿਆ ਗਿਆ ਹੈ ਤਾਂ ਜੋ ਨਜ਼ਰਬੰਦ ਸਿੰਘਾਂ ਦੀਆਂ ਮੰਗਾਂ ਨੂੰ ਪੂਰਾ ਕਰਵਾਉਣ ਲਈ ਗੱਲਬਾਤ ਕੀਤੀ ਜਾ ਸਕੇ। ਉਨ੍ਹਾਂ ਕਿਹਾ ਜੇਕਰ ਮੁੱਖ ਮੰਤਰੀ ਪੰਜਾਬ ਵੱਲੋਂ ੧੩ ਮਾਰਚ ੨੦੨੪ ਤੱਕ ਸਮਾਂ ਨਹੀਂ ਦਿੱਤਾ ਜਾਂਦਾ ਜਾਂ ਸਮਾਂ ਦੇ ਕੇ ਵੀ ਮਸਲੇ ਦੇ ਹੱਲ ਵਾਸਤੇ ਕੋਈ ਸਾਰਥਕ ਹੁੰਗਾਰਾ ਨਹੀਂ ਭਰਿਆ ਜਾਂਦਾ ਤਾਂ ਅਗਲੇ ਪ੍ਰੋਗਰਾਮ ਬਾਰੇ ਵਿਚਾਰ ਕਰਨ ਵਾਸਤੇ ਮਿਤੀ ੧੪ ਮਾਰਚ ੨੦੨੪ ਨੂੰ ਸਬ-ਕਮੇਟੀ ਦੀ ਇਕੱਤਰਤਾ ੨ ਵਜੇ ਇਕੱਤਰਤਾ ਹਾਲ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਖੇ ਰੱਖ ਲਈ ਗਈ ਹੈ।੯ ਮਾਰਚ

# ਡਿਬਰੂਗੜ੍ਹ ਜੇਲ੍ਹ 'ਚ ਨਜ਼ਰਬੰਦ ਸਿੱਖ ਨੌਜਵਾਨਾਂ ਤੇ ਉਨ੍ਹਾਂ ਦੇ ਪਰਿਵਾਰਾਂ ਵੱਲੋਂ ਭੁੱਖ ਹੜਤਾਲ ਦਾ ਮਾਮਲਾ:

## ਮੁੱਖ ਮੰਤਰੀ ਪੰਜਾਬ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬਣਾਈ ਸਬ-ਕਮੇਟੀ ਨੂੰ ਤੁਰੰਤ ਸਮਾਂ ਦੇਵੇ- ਐਡਵੋਕੇਟ ਸਿਆਲਕਾ

ਅੰਮ੍ਰਿਤਸਰ- ਡਿਬਰੂਗੜ੍ਹ ਜੇਲ੍ਹ ਵਿੱਚ ਨਜ਼ਰਬੰਦ ਭਾਈ ਅੰਮ੍ਰਿਤਪਾਲ ਸਿੰਘ ਅਤੇ ਹੋਰ ਸਿੰਘਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਵੱਲੋਂ ਸਰਕਾਰ ਦੇ ਖਿਲਾਫ ਕੀਤੀ ਜਾ ਰਹੀ ਭੁੱਖ ਹੜਤਾਲ ਅਤੇ ਉਨ੍ਹਾਂ ਦੇ ਮਾਮਲੇ ਸੁਲਝਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬਣਾਈ ਗਈ ਸਬ-ਕਮੇਟੀ ਨੇ ੯ ਮਾਰਚ ੨੦੨੪ ਨੂੰ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਪਾਸੋਂ ੧੩ ਮਾਰਚ ੨੦੨੪ ਤੱਕ ਮੁਲਾਕਾਤ ਲਈ ਮੰਗੇ ਸਮੇਂ ਨੂੰ ਧਿਆਨ ਵਿੱਚ ਰੱਖਦਿਆਂ ਇਸ 'ਤੇ ਤੁਰੰਤ ਕਾਰਵਾਈ ਕਰਨ ਲਈ ਕਿਹਾ ਹੈ।

ਇਸ ਸਬੰਧੀ ਸ਼੍ਰੋਮਣੀ ਕਮੇਟੀ ਦੇ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਦੱਸਿਆ ਕਿ ਤਿੰਨ ਦਿਨ ਬੀਤ ਜਾਣ ਤੋਂ ਬਾਵਜੂਦ ਵੀ ਪੰਜਾਬ ਸਰਕਾਰ ਜਾਂ ਕਿਸੇ ਵੀ ਸਰਕਾਰੀ ਅਧਿਕਾਰੀ ਵੱਲੋਂ ਸਬ-ਕਮੇਟੀ ਨਾਲ ਕੋਈ ਰਾਬਤਾ ਨਹੀਂ ਕੀਤਾ ਗਿਆ ਹੈ। ਉਨ੍ਹਾਂ ਕਿਹਾ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਇਹ ਕਮੇਟੀ ਸਰਕਾਰਾਂ ਨਾਲ ਗੱਲਬਾਤ ਕਰਕੇ ਨਜ਼ਰਬੰਦ ਸਿੰਘਾਂ ਦੇ ਮਸਲਿਆਂ ਦਾ ਸਾਰਥਕ ਹੱਲ ਕਰਨ ਲਈ ਬਣਾਈ ਗਈ ਹੈ ਅਤੇ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਨੂੰ ਮੁਲਾਕਾਤ ਲਈ ਤੁਰੰਤ ਸਮਾਂ ਦੇਣਾ ਚਾਹੀਦਾ ਹੈ।

ਐਡਵੋਕੇਟ ਸਿਆਲਕਾ ਨੇ ਕਿਹਾ ਕਿ ਇਸ ਸੰਵੇਦਨਸ਼ੀਨ ਮੁੱਦੇ ਉੱਤੇ ਲੰਮਾ ਸਮਾਂ ਸਰਕਾਰ ਵੱਲੋਂ ਕਿਸੇ ਤਰ੍ਹਾਂ ਦਾ ਕੋਈ ਹੁੰਗਾਰਾ ਨਾ ਭਰਨ ਕਰਕੇ ਅਤੇ ਸਰਕਾਰ ਦੀ ਬੇਰੁਖੀ ਨੂੰ ਮਹਿਸੂਸ ਕਰਦਿਆਂ ਸਬ-ਕਮੇਟੀ ਮੈਂਬਰਾਂ ਵੱਲੋਂ ਸਰਕਾਰ ਨੂੰ ਯਾਦ ਕਰਵਾਉਣ ਲਈ ਅੱਜ ੧੧ ਮਾਰਚ ਨੂੰ ਦੁਬਾਰਾ ਲਿਖਿਆ ਗਿਆ ਹੈ ਕਿ ਸਰਕਾਰ ਇਸ ਮਾਮਲੇ ਦੀ ਗੰਭੀਰਤਾ ਨੂੰ ਸਮਝੇ। ਉਨ੍ਹਾਂ ਕਿਹਾ ਕਿ ਨਜ਼ਰਬੰਦ ਸਿੰਘ ਅਤੇ ਉਨ੍ਹਾਂ ਦੇ ਪਰਿਵਾਰ ਭੁੱਖ ਹੜਤਾਲ 'ਤੇ ਹਨ ਅਤੇ ਉਨ੍ਹਾਂ ਦੀ ਸਰੀਰਿਕ ਹਾਲਤ ਪਲ ਪਲ ਵਿਗੜਦੀ ਜਾ ਰਹੀ ਹੈ। ਐਡੋਵਕੇਟ ਸਿਆਲਕਾ ਨੇ ਕਿਹਾ ਕਿ ਦੁੱਖ ਦੀ ਗੱਲ ਹੈ ਕਿ ਸਰਕਾਰ ਨੇ ਸਾਜ਼ਸ਼ੀ ਢੰਗ ਨਾਲ ਚੁੱਪ ਧਾਰੀ ਹੋਈ ਹੈ, ਜਦਕਿ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸੰਜੀਦਗੀ ਨਾਲ ਗੱਲਬਾਤ ਦਾ ਰਾਹ ਖੋਲ੍ਹੇ ਤਾਂ ਜੋ ਮਸਲੇ ਦਾ ਹੱਲ ਕੀਤਾ ਜਾ ਸਕੇ।

ਜ਼ਿਕਰਯੋਗ ਹੈ ਕਿ ੬ ਮਾਰਚ ੨੦੨੪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਵੱਲੋਂ ਡਿਬਰੂਗੜ੍ਹ ਵਿਖੇ ਨਜ਼ਰਬੰਦ ਸਿੰਘਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਵੱਲੋਂ ਭੁੱਖ ਹੜਤਾਲ ਦੇ ਮਾਮਲੇ ਨੂੰ ਸੁਲਝਾਉਣ ਲਈ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਡਾ. ਸੁਖਪ੍ਰੀਤ ਸਿੰਘ ਉੱਦੋਕੇ ਅਤੇ ਸ. ਅਜਮੇਰ ਸਿੰਘ ਅਧਾਰਿਤ ਇੱਕ ਸਬ-ਕਮੇਟੀ ਬਣਾਈ ਹੋਈ ਹੈ।

੧੧ ਮਾਰਚ

# ਪਾਕਿਸਤਾਨ ਪੰਜਾਬ ਦੇ ਸਕੂਲਾਂ ਅੰਦਰ ਪੰਜਾਬੀ ਪੜ੍ਹਾਉਣ ਦਾ ਐਲਾਨ ਸ਼ਲਾਘਾਯੋਗ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪਾਕਿਸਤਾਨ 'ਚ ਪੰਜਾਬ ਦੀ ਨਵੀਂ ਬਣੀ ਮੁੱਖ ਮੰਤਰੀ ਮਰੀਅਮ ਨਵਾਜ਼ ਵੱਲੋਂ ਸੂਬੇ ਦੇ ਸਕੂਲਾਂ ਵਿੱਚ ਪੰਜਾਬੀ ਪੜ੍ਹਾਉਣ ਸਬੰਧੀ ਕੀਤੇ ਐਲਾਨ ਦਾ ਸਵਾਗਤ ਕੀਤਾ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਪੰਜਾਬੀ ਚੜ੍ਹਦੇ ਅਤੇ ਲਹਿੰਦੇ ਪੰਜਾਬ ਦੇ ਲੋਕਾਂ ਦੀ ਮਾਂ ਬੋਲੀ ਹੈ, ਜੋ ਕਿ ਨਵੀਂ ਪੀੜ੍ਹੀ ਨੂੰ ਪੜ੍ਹਾਈ ਜਾਣੀ ਬੇਹੱਦ ਜ਼ਰੂਰੀ ਹੈ। ਉਨ੍ਹਾਂ ਕਿਹਾ ਕਿ ਆਪਣੀ ਮਾਂ ਬੋਲੀ ਤੋਂ ਟੁੱਟ ਕੇ ਕੋਈ ਵੀ ਕੌਮ ਕਾਮਯਾਬ ਨਹੀਂ ਹੋ ਸਕਦੀ ਅਤੇ ਆਪਣੇ ਪੁਰਖਿਆਂ ਦੀ ਵਿਰਾਸਤ ਤੋਂ ਵੀ ਖੁੰਝ ਜਾਂਦੀ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਮੀਡੀਆ ਰਾਹੀਂ ਉਨ੍ਹਾਂ ਨੂੰ ਜਾਣਕਾਰੀ ਮਿਲੀ ਹੈ ਕਿ ਬੀਤੇ ਦਿਨੀਂ ੯ ਮਾਰਚ ਨੂੰ ਪੰਜਾਬ ਸੱਭਿਆਚਾਰ ਦਿਵਸ ਸਮਾਗਮ ਤਹਿਤ ਪਾਕਿਸਤਾਨ ਵਿੱਚ ਪੰਜਾਬ ਦੀ ਮੁੱਖ ਮੰਤਰੀ ਮਰੀਅਮ ਨਵਾਜ਼ ਨੇ ਇਹ ਐਲਾਨ ਕੀਤਾ ਹੈ ਕਿ ਸੂਬੇ ਦੇ ਸਕੂਲਾਂ ਵਿੱਚ ਪੰਜਾਬੀ ਨੂੰ ਵਿਸ਼ੇ ਵਜੋਂ ਪੜ੍ਹਾਉਣਾ ਸ਼ੁਰੂ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਲਹਿੰਦੇ ਪੰਜਾਬ ਅੰਦਰ ਪੰਜਾਬੀ ਨੂੰ ਸਕੂਲਾਂ ਅੰਦਰ ਮੁੱਢਲੀ ਜਮਾਤਾਂ ਤੋਂ ਹੀ ਵਿਸ਼ੇ ਵਜੋਂ ਪੜ੍ਹਾਇਆ ਜਾਣਾ ਚਾਹੀਦਾ ਹੈ ਅਤੇ ਉੱਥੋਂ ਦੀ ਸੂਬਾ ਸਰਕਾਰ ਨੂੰ ਆਪਣੇ ਵੱਲੋਂ ਕੀਤੇ ਗਏ ਐਲਾਨ ਨੂੰ ਤੁਰੰਤ ਅਮਲੀ ਰੂਪ ਦੇਣਾ ਚਾਹੀਦਾ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਲਹਿੰਦੇ ਪੰਜਾਬ ਅੰਦਰ ਲੰਮੇ ਸਮੇਂ ਤੋਂ ਪੰਜਾਬੀ ਪੜ੍ਹਾਉਣ ਦਾ ਮਸਲਾ ਚਲਦਾ ਆ ਰਿਹਾ ਹੈ ਅਤੇ ਹੁਣ ਮੁੱਖ ਮੰਤਰੀ ਮਰੀਅਮ ਨਵਾਜ਼ ਵੱਲੋਂ ਕੀਤਾ ਗਿਆ ਐਲਾਨ ਸ਼ਲਾਘਾਯੋਗ ਹੈ ਜਿਸ ਨੂੰ ਸੰਜੀਦਗੀ ਨਾਲ ਲਾਗੂ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਲਹਿੰਦੇ ਪੰਜਾਬ ਅੰਦਰ ਪੰਜਾਬੀ ਨੌਵੀਂ ਅਤੇ ਦਸਵੀਂ ਜਮਾਤਾਂ ਤੋਂ ਪੜ੍ਹਾਉਣੀ ਸ਼ੁਰੂ ਕੀਤੀ ਜਾਂਦੀ ਹੈ, ਜਿਸ ਨਾਲ ਪੰਜਾਬੀ ਮੂਲ ਦੀ ਬੱਚਿਆਂ ਨੂੰ ਲੰਮਾ ਸਮਾਂ ਉਨ੍ਹਾਂ ਦੀ ਮਾਂ ਬੋਲੀ ਦੀ ਸਿੱਖਿਆ ਤੋਂ ਦੂਰ ਰਹਿਣਾ ਪੈਂਦਾ ਹੈ।੧੩ ਮਾਰਚ

# ਸ਼੍ਰੋਮਣੀ ਕਮੇਟੀ ਵੱਲੋਂ ਨਵੇਂ ਵਰ੍ਹੇ ਨਾਨਕਸ਼ਾਹੀ ਸੰਮਤ 556 ਸਬੰਧੀ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਾਨਕਸ਼ਾਹੀ ਸੰਮਤ ੫੫੬ ਦੀ ਆਮਦ 'ਤੇ ਬੀਤੀ ਰਾਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਸਮਾਗਮ ਦੌਰਾਨ ਜਿਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਗੁਰਬਾਣੀ

ਕੀਰਤਨ ਕੀਤਾ, ਉਥੇ ਹੀ ਸਿੰਘ ਸਾਹਿਬਾਨ ਨੇ ਸੰਗਤ ਨੂੰ ਗੁਰਬਾਣੀ ਇਤਿਹਾਸ ਨਾਲ ਜੋੜਿਆ। ਸਮਾਗਮ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਗਿਆਨੀ ਅਮਰਜੀਤ ਸਿੰਘ ਨੇ ਸੰਗਤ ਨੂੰ ਨਾਨਕਸ਼ਾਹੀ ਵਰ੍ਹੇ ੫੫੬ ਦੀ ਵਧਾਈ ਦਿੰਦਿਆਂ ਗੁਰਮਤਿ ਅਨੁਸਾਰ ਜੀਵਨ ਜਿਊਣ ਦੀ ਪ੍ਰੇਰਨਾ ਕੀਤੀ। ਉਨ੍ਹਾਂ ਕਿਹਾ ਕਿ ਗੁਰਬਾਣੀ ਸਿੱਖ ਦੇ ਜੀਵਨ ਦਾ ਆਧਾਰ ਹੈ, ਸਿੱਖ ਨੂੰ ਹਮੇਸ਼ਾਂ ਗੁਰਬਾਣੀ ਦੀ ਸੇਧ ਵਿਚ ਜੀਵਨ ਬਤੀਤ ਕਰਨਾ ਚਾਹੀਦਾ ਹੈ। ਉਨ੍ਹਾਂ ਸੰਗਤ ਨੂੰ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਗੁਰੂ ਵਾਲੇ ਬਣਨ ਲਈ ਵੀ ਪ੍ਰੇਰਿਆ। ਉਨ੍ਹਾਂ ਸਿੱਖ ਕੌਮ ਨੂੰ ਸਾਰੇ ਦਿਹਾੜੇ ਨਾਨਕਸ਼ਾਹੀ ਕੈਲੰਡਰ ਅਨੁਸਾਰ ਮਨਾਉਣ ਦੀ ਅਪੀਲ ਕਰਨ ਦੇ ਨਾਲ-ਨਾਲ ਸਿੱਖ ਰਹਿਤ ਮਰਯਾਦਾ ਤੇ ਦ੍ਰਿੜ੍ਹਤਾ ਨਾਲ ਪਹਿਰਾ ਦੇਣ ਦੀ ਵੀ ਪ੍ਰੇਰਣਾ ਕੀਤੀ।

ਇਸੇ ਦੌਰਾਨ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਨੇ ਵਿਚਾਰ ਸਾਂਝੇ ਕਰਦਿਆਂ ਸੰਗਤ ਨੂੰ ਬਾਣੀ ਅਤੇ ਬਾਣੇ ਨਾਲ ਜੁੜਨ ਦੀ ਪ੍ਰੇਰਣਾ ਕੀਤੀ। ਉਨ੍ਹਾਂ ਕਿਹਾ ਕਿ ਹਰ ਸਿੱਖ ਆਪਣੇ ਘਰ ਵਿਚ ਨਾਨਕਸ਼ਾਹੀ ਕੈਲੰਡਰ ਲਗਾਏ ਤਾਂ ਜੋ ਸਾਡੇ ਬੱਚੇ ਸਿੱਖ ਇਤਿਹਾਸ ਦੇ ਦਿਹਾੜਿਆਂ ਤੋਂ ਜਾਣੂ ਹੋ ਸਕਣ। ਦੇਰ ਰਾਤ ਤੱਕ ਚਲੇ ਗੁਰਮਤਿ ਸਮਾਗਮ 'ਚ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸੁਰਿੰਦਰ ਸਿੰਘ, ਭਾਈ ਕੁਲਦੀਪ ਸਿੰਘ ਅਨੰਦਪੁਰੀ, ਭਾਈ ਨਿਰਭੈ ਸਿੰਘ, ਭਾਈ ਭੁਪਿੰਦਰ ਸਿੰਘ ਤੇ ਭਾਈ ਸਿਮਰਪ੍ਰੀਤ ਸਿੰਘ ਦੇ ਜਥਿਆਂ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ। ਪ੍ਰਚਾਰਕ ਭਾਈ ਤਰਸੇਮ ਸਿੰਘ ਤੇ ਭਾਈ ਹਰਪ੍ਰੀਤ ਸਿੰਘ ਵਡਾਲਾ ਨੇ ਵੀ ਸੰਗਤ ਨਾਲ ਇਤਿਹਾਸ ਦੀ ਸਾਂਝ ਪਾਈ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਸ੍ਰੀ ਦਰਬਾਰ ਸਾਹਿਬ ਦੇ ਅਰਦਾਸੀਏ ਭਾਈ ਪ੍ਰੇਮ ਸਿੰਘ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਇੰਚਾਰਜ ਸ. ਮਲਕੀਤ ਸਿੰਘ ਬਹਿੜਵਾਲ, ਸ. ਗੁਰਮੀਤ ਸਿੰਘ, ਸ. ਕਰਤਾਰ ਸਿੰਘ, ਸ. ਤਰਸੇਮ ਸਿੰਘ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁਖੀ, ਸ. ਨਿਸ਼ਾਨ ਸਿੰਘ ਜਫਰਵਾਲ, ਸ. ਜੁਗਰਾਜ ਸਿੰਘ, ਮੀਤ ਮੈਨੇਜਰ ਸ. ਜਸਬੀਰ ਸਿੰਘ ਸਮੇਤ ਸੰਗਤਾਂ ਹਾਜ਼ਰ ਸਨ।੧੪ ਮਾਰਚ

# ਡਿਬਰੂਗੜ੍ਹ ਜੇਲ੍ਹ 'ਚ ਨਜ਼ਰਬੰਦ ਸਿੱਖ ਨੌਜਵਾਨਾਂ ਤੇ ਉਨ੍ਹਾਂ ਦੇ ਪਰਿਵਾਰਾਂ ਵੱਲੋਂ ਭੁੱਖ ਹੜਤਾਲ ਦਾ ਮਾਮਲਾ:

## -ਸਬ ਕਮੇਟੀ ਦੀ ਬੈਠਕ ਵਿਚ ਮੁੱਖ ਮੰਤਰੀ ਭਗਵੰਤ ਮਾਨ ਦੀ ਸਿੱਖ ਮਾਮਲਿਆਂ ਪ੍ਰਤੀ ਗ਼ੈਰ ਸੰਜੀਦਾ ਪਹੁੰਚ ਦੀ ਨਿਖੇਧੀ

## -ਮਾਮਲੇ ਦੀ ਹੁਣ ਤੱਕ ਦੀ ਰਿਪੋਰਟ ਸ੍ਰੀ ਅਕਾਲ ਤਖ਼ਤ ਸਾਹਿਬ ਭੇਜੀ ਜਾਵੇਗੀ - ਭਾਈ ਖ਼ਾਲਸਾ, ਭਾਈ ਮਹਿਤਾ

ਅੰਮ੍ਰਿਤਸਰ- ਡਿਬਰੂਗੜ੍ਹ ਜੇਲ੍ਹ ਵਿੱਚ ਨਜ਼ਰਬੰਦ ਭਾਈ ਅੰਮ੍ਰਿਤਪਾਲ ਸਿੰਘ, ਹੋਰ ਸਿੰਘਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਵੱਲੋਂ ਸਰਕਾਰ ਦੇ ਖਿਲਾਫ ਕੀਤੀ ਜਾ ਰਹੀ ਭੁੱਖ ਹੜਤਾਲ ਅਤੇ ਉਨ੍ਹਾਂ ਦੇ ਮਾਮਲੇ ਸੁਲਝਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬਣਾਈ ਗਈ ਸਬ-ਕਮੇਟੀ ਦੀ ਦਫ਼ਤਰ ਸ਼੍ਰੋਮਣੀ ਕਮੇਟੀ ਵਿਖੇ ਇਕੱਤਰਤਾ ਹੋਈ ਜਿਸ ਵਿੱਚ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਡਾ. ਸੁਖਪ੍ਰੀਤ ਸਿੰਘ ਉੱਦੋਕੇ ਅਤੇ ਸ. ਅਜਮੇਰ ਸਿੰਘ ਸ਼ਾਮਲ ਹੋਏ। ਇਕੱਤਰਤਾ ਸਬੰਧੀ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ ਅਤੇ ਜਨਰਲ ਸਕੱਤਰ ਭਾਈ

ਰਾਜਿੰਦਰ ਸਿੰਘ ਮਹਿਤਾ ਨੇ ਕਿਹਾ ਕਿ ਨਜ਼ਰਬੰਦ ਸਿੰਘਾਂ ਸਬੰਧੀ ਮਾਮਲਿਆਂ ਉੱਤੇ ਗੰਭੀਰਤਾ ਨਾਲ ਵਿਚਾਰ ਵਟਾਂਦਰਾ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਮਾਮਲੇ ਦੀ ਗੰਭੀਰਤਾ ਨੂੰ ਦੇਖਦਿਆਂ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਪਾਸੋਂ ਸਬ ਕਮੇਟੀ ਲਈ ਮੁਲਾਕਾਤ ਦਾ ਸਮਾਂ ਮੰਗਿਆ ਗਿਆ ਸੀ, ਪਰੰਤੂ ੯ ਮਾਰਚ ਤੋਂ ਬਾਅਦ ਤਿੰਨ ਵਾਰ ਪੱਤਰ ਭੇਜਣ ਦੇ ਬਾਵਜੂਦ ਵੀ ਸਰਕਾਰ ਨੇ ਕੋਈ ਸਾਰਥਕ ਹੁੰਗਾਰਾ ਨਹੀਂ ਭਰਿਆ। ਉਨ੍ਹਾਂ ਕਿਹਾ ਕਿ ਅੱਜ ਸਬ ਕਮੇਟੀ ਦੀ ਇਕੱਤਰਤਾ ਵਿੱਚ ਮਹਿਸੂਸ ਕੀਤਾ ਗਿਆ ਕਿ ਪੰਜਾਬ ਦੇ ਮੁੱਖ ਮੰਤਰੀ ਦੀ ਸਿੱਖ ਮਾਮਲਿਆਂ ਪ੍ਰਤੀ ਗ਼ੈਰ ਸੰਜੀਦਾ ਪਹੁੰਚ ਬਹੁਤ ਹੀ ਮੰਦਭਾਗੀ ਹੈ, ਜੋ ਕਿ ਸੂਬੇ ਦੇ ਹਿਤਾਂ ਵਿੱਚ ਨਹੀਂ ਹੈ। ਇਕੱਤਰਤਾ ਉਪਰੰਤ ਮੀਡੀਆ ਨੂੰ ਸੰਬੋਧਨ ਕਰਦਿਆਂ ਸ. ਖ਼ਾਲਸਾ ਅਤੇ ਭਾਈ ਮਹਿਤਾ ਨੇ ਕਿਹਾ ਕਿ ਡਿਬਰੂਗੜ੍ਹ ਜੇਲ੍ਹ ਅਸਾਮ, ਅੰਮ੍ਰਿਤਸਰ ਜੇਲ੍ਹ ਪੰਜਾਬ ਅਤੇ ਅੰਮ੍ਰਿਤਸਰ ਦੇ ਵਿਰਾਸਤੀ ਮਾਰਗ ਉੱਤੇ ਨਜ਼ਰਬੰਦ ਸਿੰਘਾਂ ਦੇ ਪਰਿਵਾਰਕ ਮੈਂਬਰਾਂ ਦੀ ਆਏ ਦਿਨ ਵਿਗੜ ਰਹੀ ਸਰੀਰਕ ਹਾਲਤ ਨੂੰ ਮੁੱਖ ਰੱਖਦਿਆਂ ਵਿਰਾਸਤੀ ਮਾਰਗ ਉੱਤੇ ੧੭ ਮਾਰਚ ਐਤਵਾਰ ਨੂੰ ਹੋਣ ਜਾ ਰਹੇ ਪੰਥਕ ਇਕੱਠ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੋਏ ਆਦੇਸ਼ਾਂ ਅਨੁਸਾਰ ਹਰ ਤਰ੍ਹਾਂ ਦਾ ਸਹਿਯੋਗ ਕਰਨ ਦਾ ਫੈਸਲਾ ਵੀ ਕੀਤਾ ਗਿਆ ਹੈ।

ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਹੋਏ ਆਦੇਸ਼ ਅਨੁਸਾਰ ਸਬ ਕਮੇਟੀ ਵੱਲੋਂ ਸ. ਭਗਵੰਤ ਸਿੰਘ ਸਿਆਲਕਾ ਨੂੰ ਸ਼ਾਮਲ ਹੋਣ ਅਤੇ ਸ. ਸੁਖਪ੍ਰੀਤ ਸਿੰਘ ਉੱਦੋਕੇ ਨੂੰ ਸਟੇਜ ਦੀ ਸੇਵਾ ਨਿਭਾਉਣ ਲਈ ਕਿਹਾ ਗਿਆ ਹੈ। ਇਸ ਤੋਂ ਇਲਾਵਾ ਸਾਰੇ ਪ੍ਰੋਗਰਾਮ ਨੂੰ ਪੂਰੇ ਜਾਬਤੇ ਵਿੱਚ ਰੱਖ ਕੇ ਸਮਾਂਬੱਧ ਤਰੀਕੇ ਨਾਲ ਚਲਾਉਣ ਲਈ ਕਿਹਾ ਗਿਆ ਹੈ। ਉਨ੍ਹਾਂ ਆਖਿਆ ਕਿ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਪੰਥਕ ਮਾਮਲਿਆਂ ਉੱਤੇ ਸਹਿਯੋਗੀ ਰਹਿੰਦੀ ਹੈ ਅਤੇ ਅਗਾਂਹ ਵੀ ਸਹਿਯੋਗ ਕਰਦੀ ਰਹੇਗੀ। ਇਸ ਤੋਂ ਇਲਾਵਾ ਨਜ਼ਰਬੰਦ ਸਿੰਘਾਂ ਦੇ ਪਰਿਵਾਰਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਪਹਿਲਾਂ ਦੀ ਤਰ੍ਹਾਂ ਇਖਲਾਕੀ ਤੇ ਮਾਲੀ ਸਹਿਯੋਗ ਵੀ ਜਾਰੀ ਰਹੇਗਾ। ਉਨ੍ਹਾਂ ਕਿਹਾ ਕਿ ਸਰਕਾਰਾਂ ਦੇ ਸਿੱਖ ਵਿਰੋਧੀ ਰਵੱਈਏ ਨੂੰ ਧਿਆਨ ਵਿੱਚ ਰੱਖਦਿਆਂ ਕੌਮ ਨੂੰ ਜਥੇਬੰਦਕ ਧੜੇਬੰਦੀਆਂ ਤੋਂ ਉੱਪਰ ਉੱਠ ਕੇ ਆਪਸੀ ਇੱਕਜੁੱਟਤਾ, ਗੰਭੀਰਤਾ, ਦੂਰਦ੍ਰਿਸ਼ਟੀ ਦਾ ਪ੍ਰਗਟਾਵਾ ਕਰਨਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਸਬ ਕਮੇਟੀ ਦੀਆਂ ਹੁਣ ਤੱਕ ਹੋਈਆਂ ਇਕੱਤਰਤਾਵਾਂ ਅਤੇ ਮਾਮਲੇ ਦੀ ਮੌਜੂਦਾ ਸਥਿਤੀ ਬਾਰੇ ਰਿਪੋਰਟ ਸ੍ਰੀ ਅਕਾਲ ਤਖ਼ਤ ਸਾਹਿਬ ਭੇਜ ਦਿੱਤੀ ਜਾਵੇਗੀ। ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਇੰਚਾਰਜ ਸ. ਅਜ਼ਾਦਦੀਪ ਸਿੰਘ ਵੀ ਹਾਜ਼ਰ ਸਨ।੧੪ ਮਾਰਚ

# ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ 450 ਸਾਲਾ ਸ਼ਤਾਬਦੀ ਸਮਾਗਮਾਂ ਦੀਆਂ ਤਿਆਰੀਆਂ ਆਰੰਭ

## ਸ਼ਤਾਬਦੀ ਸਬੰਧੀ ਐਡਵੋਕੇਟ ਧਾਮੀ ਵੱਲੋਂ ਬਣਾਈ ਗਈ ਸਬ-ਕਮੇਟੀ ਦੀ ਹੋਈ ਪਲੇਠੀ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੧੮ ਸਤੰਬਰ ੨੦੨੪ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ ਮਨਾਈ ਜਾ ਰਹੀ ੪੫੦ ਸਾਲਾ ਸ਼ਤਾਬਦੀ ਦੇ ਪ੍ਰੋਗਰਾਮਾਂ ਦੀਆਂ ਤਿਆਰੀਆਂ ਆਰੰਭ ਦਿੱਤੀਆਂ ਗਈਆਂ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਸ਼ਤਾਬਦੀ ਸਮਾਗਮਾਂ ਸਬੰਧੀ ਬਣਾਈ ਗਈ ਸਬ-ਕਮੇਟੀ ਦੀ ਪਲੇਠੀ ਇਕੱਤਰਤਾ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਦੀ ਅਗਵਾਈ ਹੇਠ ਹੋਈ। ਇਸ ਇਕੱਤਰਤਾ ਵਿਚ ਸ਼ਤਾਬਦੀ ਦੇ ਸਮਾਗਮ

ਪੰਥਕ ਜਾਹੋ-ਜਲਾਲ ਨਾਲ ਕਰਨ ਸਬੰਧੀ ਵਿਚਾਰਾਂ ਕੀਤੀਆਂ ਗਈਆਂ।

ਇਕੱਤਰਤਾ ਸਬੰਧੀ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਨੇ ਦੱਸਿਆ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ ੪੫੦ ਸਾਲਾ ਸ਼ਤਾਬਦੀ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ ਵਿਖੇ ੧੬, ੧੭ ਤੇ ੧੮ ਸਤੰਬਰ ਨੂੰ ਤਿੰਨ ਦਿਨਾਂ ਸ਼ਤਾਬਦੀ ਸਮਾਗਮ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਸ਼ਤਾਬਦੀ ਸਮਾਗਮਾਂ ਸਮੇਂ ਸੰਗਤਾਂ ਦੀ ਭਰਵੀਂ ਸ਼ਮੂਲੀਅਤ ਲਈ ਅਪ੍ਰੈਲ ਦੇ ਪਹਿਲੇ ਹਫ਼ਤੇ ਸਮੂਹ ਸਿੱਖ ਜਥੇਬੰਦੀਆਂ, ਸਭਾ ਸੁਸਾਇਟੀਆਂ, ਕਾਰਸੇਵਾ ਵਾਲੇ ਮਹਾਂਪੁਰਸ਼ਾਂ ਅਤੇ ਇਲਾਕੇ ਦੇ ਪਤਵੰਤੇ ਸੱਜਣਾਂ ਨਾਲ ਵਿਸ਼ੇਸ਼ ਇਕੱਤਰਤਾ ਕਰਕੇ ਸੁਝਾਅ ਲਏ ਜਾਣਗੇ, ਤਾਂ ਜੋ ਸ਼ਤਾਬਦੀ ਸਮਾਗਮ ਹੋਰ ਵੀ ਸੁਚਾਰੂ ਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਕੀਤੇ ਜਾ ਸਕਣ। ਭਾਈ ਮਹਿਤਾ ਨੇ ਦੱਸਿਆ ਕਿ ਸ਼ਤਾਬਦੀ ਨੂੰ ਸਮਰਪਿਤ ੧੪ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਵਿਖੇ ਕੀਰਤਨ ਦਰਬਾਰ ਅਤੇ ਅੰਮ੍ਰਿਤ ਸੰਚਾਰ ਸਮਾਗਮ ਕਰਵਾਇਆ ਜਾਵੇਗਾ। ਇਸ ਦੇ ਨਾਲ ਹੀ ਸ਼ਤਾਬਦੀ ਸਮਾਗਮਾਂ ਦੀਆਂ ਤਿਆਰੀਆਂ ਦੀ ਨਿਗਰਾਨੀ ਲਈ ਜਲਦ ਹੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਧਰਮ ਪ੍ਰਚਾਰ ਕਮੇਟੀ ਦਾ ਸ਼ਤਾਬਦੀ ਸਬੰਧੀ ਦਫ਼ਤਰ ਖੋਲ੍ਹਿਆ ਜਾਵੇਗਾ, ਜਿਸ ਵਿਚ ਅਧਿਕਾਰੀਆਂ ਦੀ ਵਿਸ਼ੇਸ਼ ਤੌਰ 'ਤੇ ਡਿਊਟੀ ਲਗਾਈ ਜਾਵੇਗੀ। ਉਨ੍ਹਾਂ ਕਿਹਾ ਕਿ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਚਾਰਕ ਜਥੇ ਪਿੰਡਾਂ ਵਿਚ ਭੇਜੇ ਜਾਣਗੇ, ਜੋ ਗੁਰਮਤਿ ਪ੍ਰਚਾਰ ਦੇ ਨਾਲ-ਨਾਲ ਸੰਗਤਾਂ ਨੂੰ ਸ਼ਤਾਬਦੀ ਸਮਾਗਮਾਂ ਸਬੰਧੀ ਵੀ ਜਾਣਕਾਰੀ ਦੇਣਗੇ।

ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਅੰਤ੍ਰਿੰਗ ਮੈਂਬਰ ਸ. ਅਮਰਜੀਤ ਸਿੰਘ ਭਲਾਈਪੁਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਮੈਂਬਰ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਭਾਈ ਗੁਰਬਚਨ ਸਿੰਘ ਕਰਮੂਵਾਲਾ, ਭਾਈ ਰਾਮ ਸਿੰਘ, ਸ. ਅਮਰਜੀਤ ਸਿੰਘ ਬੰਡਾਲਾ, ਸ. ਬਲਵਿੰਦਰ ਸਿੰਘ ਵੇਂਈਂਪੂਈ, ਬੀਬੀ ਗੁਰਪ੍ਰੀਤ ਕੌਰ, ਸ. ਸੁਖਵਰਸ਼ ਸਿੰਘ ਪੰਨੂ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਅਕਾਲੀ ਆਗੂ ਇੰਜੀ: ਸਵਰਨ ਸਿੰਘ, ਇੰਚਾਰਜ ਸ. ਕਰਤਾਰ ਸਿੰਘ, ਮੈਨੇਜਰ ਸ. ਗੁਰਾ ਸਿੰਘ ਆਦਿ ਮੌਜੂਦ ਸਨ।੧੬ ਮਾਰਚ

# ਸ਼੍ਰੋਮਣੀ ਕਮੇਟੀ ਨੇ ਸਿਕਲੀਗਰ ਤੇ ਵਣਜਾਰੇ ਸਿੱਖ ਬੱਚਿਆਂ ਦੀਆਂ ਫੀਸਾਂ ਲਈ ਦਿੱਤੇ 30 ਲੱਖ 33 ਹਜ਼ਾਰ ਰੁਪਏ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿਕਲੀਗਰ ਤੇ ਵਣਜਾਰੇ ਸਿੱਖ ਬੱਚਿਆਂ ਦੀਆਂ ਸਕੂਲਾਂ/ਕਾਲਜ਼ਾਂ ਦੀਆਂ ਫੀਸਾਂ ਲਈ ੩੦ ਲੱਖ ੩੩ ਹਜ਼ਾਰ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਨਿਰਦੇਸ਼ਾਂ ਤਹਿਤ ਇਹ ਸਹਾਇਤਾ ਰਾਸ਼ੀ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜੈਬ ਸਿੰਘ ਅਭਿਆਸੀ ਨੇ ਛੱਤੀਸਗੜ੍ਹ ਅਤੇ ਆਂਧਰਾ ਪ੍ਰਦੇਸ਼ ਦੇ ਵੱਖ-ਵੱਖ ਥਾਵਾਂ 'ਤੇ ਪੜ੍ਹਦੇ ਸਿਕਲੀਗਰ ਤੇ ਵਣਜਾਰੇ ਬੱਚਿਆਂ ਦੀਆਂ ਫੀਸਾਂ ਦੇ ਰੂਪ ਵਿਚ ਸਕੂਲਾਂ ਨੂੰ ਸੌਂਪੀ। ਜ਼ਿਕਰਯੋਗ ਹੈ ਕਿ ਸ਼੍ਰੋਮਣੀ ਕਮੇਟੀ ਵੱਲੋਂ ਸਿਕਲੀਗਰ ਸਿੱਖ ਬੱਚਿਆਂ ਨੂੰ ਸਵੈ-ਨਿਰਭਰ ਬਣਾਉਣ ਲਈ ਹਰ ਸਾਲ ਬੱਚਿਆਂ ਦੀਆਂ ਸਕੂਲ ਫੀਸਾਂ ਭਰਨ ਦਾ ਫੈਸਲਾ ਕੀਤਾ ਹੋਇਆ ਹੈ। ਇਸੇ ਤਹਿਤ ਸ਼੍ਰੋਮਣੀ ਕਮੇਟੀ ਵੱਲੋਂ ਵਿਦਿਅਕ ਸਾਲ ੨੦੨੩-੨੪ ਦੀਆਂ ਫੀਸਾਂ ਭੇਜੀਆਂ ਗਈਆਂ ਹਨ।

ਇਸ ਸਬੰਧੀ ਜਾਣਕਾਰੀ ਦਿੰਦਿਆਂ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜੈਬ ਸਿੰਘ ਅਭਿਆਸੀ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਰਾਇਪੁਰ, ਛੱਤੀਸਗੜ੍ਹ ਅਤੇ ਆਂਧਰਾ ਪ੍ਰਦੇਸ਼ ਦੇ ਵੱਖ-ਵੱਖ ਸਕੂਲਾਂ ਕਾਲਜਾਂ ਵਿੱਚ ਜਾ ਕੇ ਇਥੇ ਪੜ੍ਹ ਰਹੇ ਸਿਕਲੀਗਰ ਤੇ ਵਣਜਾਰੇ ਸਿੱਖ ਬੱਚਿਆਂ ਦੀਆਂ ਫੀਸਾਂ ਸਿੱਧੇ ਤੌਰ

'ਤੇ ਸਕੂਲਾਂ ਤੇ ਕਾਲਜਾਂ ਨੂੰ ਸੌਂਪੀਆਂ ਗਈਆਂ ਹਨ। ਉਨ੍ਹਾਂ ਦੱਸਿਆ ਕਿ ਬੀਤੇ 'ਚ ਸ਼੍ਰੋਮਣੀ ਕਮੇਟੀ ਵੱਲੋਂ ਕੀਤੇ ਗਏ ਫੈਸਲੇ ਅਨੁਸਾਰ ਸਾਲ ਭਰ ਦੀਆਂ ਫੀਸਾਂ ਇਕੋ ਸਮੇਂ ਖੁਦ ਜਾ ਕੇ ਜਮ੍ਹਾਂ ਕਰਵਾਈਆਂ ਜਾਂਦੀਆਂ ਹਨ, ਤਾਂ ਜੋ ਇਸ ਦੀ ਸੁਜੋਗ ਵਰਤੋਂ ਯਕੀਨੀ ਬਣੀ ਰਹੇ। ਉਨ੍ਹਾਂ ਕਿਹਾ ਕਿ ਇਹ ਫੀਸਾਂ ਦੇਣ ਦਾ ਮੰਤਵ ਸਿਕਲੀਗਰ ਸਿੱਖ ਬੱਚਿਆਂ ਨੂੰ ਸਵੈ-ਨਿਰਭਰ ਬਣਾਉਣ ਲਈ ਸਿਖਿਅਤ ਕਰਨਾ ਹੈ, ਤਾਂ ਜੋ ਭਵਿੱਖ ਵਿਚ ਉਹ ਆਪਣੇ ਪੈਰਾਂ 'ਤੇ ਖੜ੍ਹੇ ਹੋ ਸਕਣ। ਉਨ੍ਹਾਂ ਕਿਹਾ ਕਿ ਸਾਡੇ ਲਈ ਖੁਸ਼ੀ ਦੀ ਗੱਲ ਹੈ ਕਿ ਬਹੁਤ ਸਾਰੇ ਬੱਚੇ ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਪੜ੍ਹ ਕੇ ਨੌਕਰੀਆਂ ਪ੍ਰਾਪਤ ਕਰ ਰਹੇ ਹਨ, ਜੋ ਆਪਣੇ ਪਰਿਵਾਰ ਦਾ ਸਹਾਰਾ ਬਨਣਗੇ। ਇਸ ਮੌਕੇ ਉਨ੍ਹਾਂ ਨਾਲ ਸ. ਦਿਲਸ਼ਾਹ ਸਿੰਘ ਅਨੰਦ, ਬੀਬੀ ਕੁਲਦੀਪ ਕੌਰ ਅਤੇ ਗੁਰਦੁਆਰਾ ਇੰਸਪੈਕਟਰ ਸ. ਮੋਹਨਦੀਪ ਸਿੰਘ ਸ਼ਾਮਲ ਹਨ।੧੯ ਮਾਰਚ

# ਸ਼੍ਰੋਮਣੀ ਕਮੇਟੀ ਦੇ ਸੇਵਾ-ਮੁਕਤ ਹੋ ਚੁੱਕੇ ਅਧਿਕਾਰੀ ਤੇ ਕਰਮਚਾਰੀ ਭਲਾਈ ਫੰਡ ਸਕੀਮ ਤਹਿਤ ਸਨਮਾਨਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਸੇਵਾਮੁਕਤ ਹੋ ਚੁੱਕੇ ਅਧਿਕਾਰੀ ਤੇ ਕਰਮਚਾਰੀਆਂ ਨੂੰ ਮੁਲਾਜ਼ਮ ਭਲਾਈ ਫੰਡ ਸਕੀਮ ਤਹਿਤ ਸਨਮਾਨਿਤ ਕੀਤਾ ਗਿਆ। ਇਨ੍ਹਾਂ ਸਾਬਕਾ ਮੁਲਾਜ਼ਮਾਂ ਵਿਚ ਸਕੱਤਰ ਸ. ਮਨਜੀਤ ਸਿੰਘ, ਵਧੀਕ ਸਕੱਤਰ ਸ. ਸਿਰਮਜੀਤ ਸਿੰਘ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਗੁਰਮੀਤ ਸਿੰਘ ਬੁੱਟਰ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਇੰਚਾਰਜ ਸ. ਵਰਿੰਦਰ ਸਿੰਘ, ਸ. ਹਰਪਾਲ ਸਿੰਘ, ਸ. ਗੁਲਜ਼ਾਰ ਸਿੰਘ, ਮੈਨੇਜਰ ਸ. ਬਘੇਲ ਸਿੰਘ, ਖ਼ਜ਼ਾਨਚੀ ਸ. ਮੁਖਤਾਰ ਸਿੰਘ ਕੁਹਾੜਕਾ, ਸੁਪਰਵਾਈਜ਼ਰ ਸ. ਕੁਲਦੀਪ ਸਿੰਘ, ਸ. ਟੇਕ ਸਿੰਘ, ਮੁਖ਼ਤਿਆਰੇਆਮ ਸ. ਰਸ਼ਪਿੰਦਰ ਸਿੰਘ, ਸੇਵਾਦਾਰ ਸ. ਜਸਬੀਰ ਸਿੰਘ ਤੇ ਸ੍ਰੀ ਪ੍ਰੀਤਮ ਚੰਦ ਸ਼ਾਮਲ ਸਨ। ਭਾਈ ਗੁਰਦਾਸ ਹਾਲ ਵਿਖੇ ਕੀਤੇ ਗਏ ਸਮਾਗਮ ਦੌਰਾਨ ਇਨ੍ਹਾਂ ਮੁਲਾਜ਼ਮਾਂ ਨੂੰ ਸਿਰੋਪਾਓ, ਸ੍ਰੀ ਸਾਹਿਬ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਤੇ ਮੁਲਾਜ਼ਮ ਭਲਾਈ ਸਕੀਮ ਤਹਿਤ ੩੧-੩੧ ਹਜ਼ਾਰ ਰੁਪਏ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਕਿਹਾ ਕਿ ਸਿੱਖ ਪੰਥ ਦੀ ਮਹਾਨ ਸੰਸਥਾ ਸ਼੍ਰੋਮਣੀ ਕਮੇਟੀ ਦੀਆਂ ਸੇਵਾਵਾਂ ਵਿਚ ਕਰਮਚਾਰੀਆਂ ਦਾ ਵੱਡਾ ਯੋਗਦਾਨ ਹੁੰਦਾ ਹੈ। ਉਨ੍ਹਾਂ ਕਿਹਾ ਕਿ ਨਵੇਂ ਮੁਲਾਜ਼ਮਾਂ ਨੂੰ ਸੇਵਾ ਮੁਕਤ ਹੋਏ ਅਧਿਕਾਰੀਆਂ ਦੇ ਤਜ਼ਰਬੇ ਤੋਂ ਸੇਧ ਲੈਣੀ ਚਾਹੀਦੀ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੁਹਾਲਾ, ਸ. ਬਲਵਿੰਦਰ ਸਿੰਘ ਖੈਰਾਬਾਦ, ਚੀਫ ਅਕਾਊਂਟੈਂਟ ਸ. ਮਿਲਖਾ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਰਿਆੜ ਤੋਂ ਇਲਾਵਾ ਸੇਵਾ-ਮੁਕਤ ਅਧਿਕਾਰੀਆਂ ਦੇ ਪਰਿਵਾਰਕ ਮੈਂਬਰ ਵੀ ਹਾਜ਼ਰ ਸਨ।੧੯ ਮਾਰਚ

# ਬਰਗਾੜੀ ਬੇਅਦਬੀ ਮਾਮਲੇ 'ਚ ਡੇਰਾ ਸਿਰਸਾ ਮੁਖੀ ਤੇ ਹਨੀਪ੍ਰੀਤ ਨੂੰ ਗ੍ਰਿਫ਼ਤਾਰ ਕਰੇ ਪੰਜਾਬ ਸਰਕਾਰ-ਐਡਵੋਕੇਟ ਧਾਮੀ

ਅੰਮ੍ਰਿਤਸਰ- ਸਾਲ ੨੦੧੫ ਦੇ ਬਰਗਾੜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬੇਅਦਬੀ ਮਾਮਲੇ ਵਿਚ ਬੀਤੇ ਸਮੇਂ ਗ੍ਰਿਫ਼ਤਾਰ ਕੀਤੇ ਗਏ ਦੋਸ਼ੀ ਪ੍ਰਦੀਪ ਕਲੇਰ ਵੱਲੋਂ ਚੰਡੀਗੜ੍ਹ ਦੀ ਅਦਾਲਤ 'ਚ ਕੀਤੇ

ਖੁਲਾਸਿਆਂ 'ਤੇ ਪ੍ਰਤੀਕਿਰਿਆ ਦਿੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪੰਜਾਬ ਸਰਕਾਰ ਨੂੰ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਦੀ ਅਦਾਲਤ ਰਾਹੀਂ ਗ੍ਰਿਫ਼ਤਾਰੀ ਦੀ ਕਾਰਵਾਈ ਕਰਨ ਦੇ ਨਾਲ-ਨਾਲ ਉਸ ਦੀ ਪੈਰੋਕਾਰ ਹਨੀਪ੍ਰੀਤ ਨੂੰ ਵੀ ਨਾਮਜ਼ਦ ਕਰਕੇ ਤੁਰੰਤ ਗ੍ਰਿਫ਼ਤਾਰ ਕਰਨ ਲਈ ਆਖਿਆ ਹੈ।

ਸ਼੍ਰੋਮਣੀ ਕਮੇਟੀ ਦਫ਼ਤਰ ਤੋਂ ਜਾਰੀ ਇਕ ਬਿਆਨ ਵਿਚ ਐਡਵੋਕੇਟ ਧਾਮੀ ਨੇ ਕਿਹਾ ਕਿ ਬਰਗਾੜੀ ਬੇਅਦਬੀ ਮਾਮਲੇ 'ਚ ਗ੍ਰਿਫ਼ਤਾਰ ਹੋਏ ਦੋਸ਼ੀ ਪ੍ਰਦੀਪ ਕਲੇਰ ਵੱਲੋਂ ਅਦਾਲਤ 'ਚ ਦਰਜ ਕਰਵਾਏ ਬਿਆਨਾਂ ਨਾਲ ਇਹ ਬਿਲਕੁਲ ਸਪੱਸ਼ਟ ਹੁੰਦਾ ਹੈ ਕਿ ਇਸ ਸਮੁੱਚੇ ਸਿੱਖ ਵਿਰੋਧੀ ਵਰਤਾਰੇ ਪਿੱਛੇ ਡੇਰਾ ਸਿਰਸਾ ਮੁਖੀ ਦਾ ਹੱਥ ਸੀ। ਉਨ੍ਹਾਂ ਕਿਹਾ ਕਿ ਸਮੇਂ-ਸਮੇਂ ਸੂਬੇ ਦੀਆਂ ਸਰਕਾਰਾਂ ਨੇ ਇਸ ਸੰਜੀਦਾ ਮਾਮਲੇ 'ਤੇ ਸਿੱਖਾਂ ਨੂੰ ਇਨਸਾਫ਼ ਦੇਣ ਦੀ ਜਗ੍ਹਾ ਕੇਵਲ ਸਿਆਸਤ ਹੀ ਕੀਤੀ ਹੈ। ਐਡਵੋਕੇਟ ਧਾਮੀ ਨੇ ਪੰਜਾਬ ਸਰਕਾਰ ਨੂੰ ਕਿਹਾ ਕਿ ਹੁਣ ਜਦੋਂ ਪ੍ਰਦੀਪ ਕਲੇਰ ਦੇ ਬਿਆਨਾਂ ਤੋਂ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਅਤੇ ਹਨੀਪ੍ਰੀਤ ਦਾ ਨਾਂ ਸਪੱਸ਼ਟ ਤੌਰ 'ਤੇ ਸਾਹਮਣੇ ਆਇਆ ਹੈ ਤਾਂ ਸਰਕਾਰ ਨੂੰ ਦੋਹਾਂ ਨੂੰ ਤੁਰੰਤ ਗ੍ਰਿਫ਼ਤਾਰ ਕਰਕੇ ਪੰਜਾਬ ਲਿਆ ਕੇ ਜਾਂਚ ਅੱਗੇ ਵਧਾਉਣੀ ਚਾਹੀਦੀ ਹੈ, ਤਾਂ ਜੋ ਸਿੱਖਾਂ ਨੂੰ ਇਨਸਾਫ਼ ਮਿਲ ਸਕੇ।

ਐਡਵੋਕੇਟ ਧਾਮੀ ਨੇ ਪੰਜਾਬ ਸਰਕਾਰ ਨੂੰ ਇਹ ਵੀ ਆਖਿਆ ਕਿ ਗ੍ਰਿਫ਼ਤਾਰ ਦੋਸ਼ੀ ਪ੍ਰਦੀਪ ਕਲੇਰ ਡੇਰਾ ਸਿਰਸਾ ਦੇ ਸਿਆਸੀ ਵਿੰਗ ਦਾ ਆਗੂ ਰਿਹਾ ਹੈ, ਇਸ ਲਈ ਉਸ ਪਾਸੋਂ ਸਾਲ ੨੦੧੭ ਵਿਚ ਹੋਏ ਮੌੜ ਬੰਬ ਧਮਾਕੇ ਦੇ ਮਾਮਲੇ ਵਿਚ ਵੀ ਜਾਂਚ ਕੀਤੀ ਜਾਣੀ ਚਾਹੀਦੀ ਹੈ, ਜਿਸ ਵਿਚ ੫ ਬੱਚਿਆਂ ਸਮੇਤ ੭ ਮਾਸੂਮ ਲੋਕਾਂ ਦੀ ਜਾਨ ਗਈ ਸੀ। ਉਨ੍ਹਾਂ ਕਿਹਾ ਕਿ ਇਸ ਮਾਮਲੇ ਵਿਚ ਵੀ ਡੇਰਾ ਸਿਰਸਾ ਦੇ ਹੱਥ ਹੋਣ ਸਬੰਧੀ ਕਈ ਅਹਿਮ ਸਬੂਤ ਪਹਿਲਾਂ ਸਾਹਮਣੇ ਆ ਚੁੱਕੇ ਹਨ।੧੯ ਮਾਰਚ

# ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਪ੍ਰਧਾਨਗੀ ਹੇਠ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ

## ਖਾਲਸਾਈ ਜਾਹੋ ਜਲਾਲ ਦਾ ਪ੍ਰਤੀਕ ਹੋਲਾ ਮਹੱਲਾ ਧਾਰਮਿਕ ਪ੍ਰੰਪਰਾਵਾਂ ਅਨੁਸਾਰ ਹੀ ਮਨਾਇਆ ਜਾਵੇ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਪ੍ਰਧਾਨਗੀ ਹੇਠ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ 'ਚ ਖ਼ਾਲਸਈ ਜਾਹੋ ਜਲਾਲ ਦੇ ਪ੍ਰਤੀਕ ਹੋਲੇ ਮਹੱਲੇ ਨੂੰ ਧਾਰਮਿਕ ਪ੍ਰੰਪਰਾਵਾਂ ਅਨੁਸਾਰ ਮਨਾਉਣ ਦੀ ਅਪੀਲ ਕਰਦਿਆਂ ਇਸ ਮੌਕੇ ਕਿਸੇ ਵੀ ਤਰ੍ਹਾਂ ਦੀ ਹੁਲੜਬਾਜ਼ੀ ਤੋਂ ਦੂਰ ਰਹਿਣ ਲਈ ਕਿਹਾ ਗਿਆ। ਇਸ ਦੇ ਨਾਲ ਹੀ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ ੪੫੦ ਸਾਲਾ ਸ਼ਤਾਬਦੀ ਸਬੰਧੀ ਗੁਰਦੁਆਰਾ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਇਕ ਵਿਸ਼ੇਸ਼ ਦਫ਼ਤਰ ਖੋਲ੍ਹਣ ਨੂੰ ਵੀ ਪ੍ਰਵਾਨਗੀ ਦਿੱਤੀ ਗਈ ਹੈ।

ਅੱਜ ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਵੱਲ੍ਹਾ ਵਿਖੇ ਹੋਈ ਇਕੱਤਰਤਾ ਮਗਰੋਂ ਗੱਲ ਕਰਦਿਆਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਹੋਲਾ ਮਹੱਲਾ ਮਨਾਉਣ ਦੀ ਪ੍ਰੰਪਰਾ ਆਰੰਭ ਕੀਤੀ ਸੀ। ਉਨ੍ਹਾਂ ਕਿਹਾ ਕਿ ਹਰ ਸਾਲ ਹੋਲੇ ਮਹੱਲੇ ਮੌਕੇ ਵੱਡੀ ਗਿਣਤੀ 'ਚ ਸੰਗਤਾਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਨਤਮਸਤਕ ਹੋ ਕੇ ਸ਼ਰਧਾ ਪ੍ਰਗਟਾਉਂਦੀਆਂ ਹਨ। ਪਿਛਲੇ ਕੁਝ ਸਮੇਂ ਤੋਂ ਕੁਝ ਸ਼ਰਾਰਤੀ ਲੋਕ ਗੁਰੂ ਘਰ ਦੀ ਮਰਯਾਦਾ ਉਲਟ ਹੁਲੜਬਾਜ਼ੀ ਕਰਕੇ ਸੰਗਤਾਂ ਲਈ ਪ੍ਰੇਸ਼ਾਨੀ ਪੈਦਾ ਕਰਦੇ ਹਨ। ਐਡਵੋਕੇਟ ਧਾਮੀ ਨੇ ਕਿਹਾ ਕਿ

ਹੋਲਾ ਮਹੱਲਾ ਖਾਲਸਾਈ ਜਾਹੋ ਜਲਾਲ ਦਾ ਪ੍ਰਤੀਕ ਹੈ, ਜਿਸ ਨੂੰ ਧਾਰਮਿਕ ਪ੍ਰੰਪਰਾਵਾਂ ਅਨੁਸਾਰ ਹੀ ਮਨਾਉਣਾ ਚਾਹੀਦਾ ਹੈ। ਉਨ੍ਹਾਂ ਨੌਜੁਆਨੀ ਨੂੰ ਅਪੀਲ ਕੀਤੀ ਕਿ ਉਹ ਗੁਰੂ ਘਰ ਜਾਣ ਸਮੇਂ ਮਰਯਾਦਾ ਦਾ ਖਿਆਲ ਰੱਖਣ ਅਤੇ ਕਿਸੇ ਤਰ੍ਹਾਂ ਦੀ ਹੁਲੜਬਾਜ਼ੀ ਤੋਂ ਦੂਰ ਰਹਿਣ। ਐਡਵੋਕੇਟ ਧਾਮੀ ਨੇ ਇਹ ਵੀ ਦੱਸਿਆ ਕਿ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ ੪੫੦ ਸਾਲਾ ਸ਼ਤਾਬਦੀ ਸਤੰਬਰ ਮਹੀਨੇ ਗੋਇੰਦਵਾਲ ਸਾਹਿਬ ਵਿਖੇ ਮਨਾਈ ਜਾ ਰਹੀ ਹੈ। ਇਸ ਸਬੰਧੀ ਸਬ-ਕਮੇਟੀ ਬਣਾਈ ਗਈ ਸੀ, ਜਿਸ ਦੀ ਰਿਪੋਰਟ ਅਨੁਸਾਰ ਸ਼ਤਾਬਦੀ ਸਮਾਗਮਾਂ ਨੂੰ ਲੈ ਕੇ ਜਿਥੇ ਗੁਰਦੁਆਰਾ ਬਾਉਲੀ ਸਾਹਿਬ ਗੋਇੰਦਵਾਲ ਸਾਹਿਬ ਵਿਖੇ ਧਰਮ ਪ੍ਰਚਾਰ ਕਮੇਟੀ ਦਾ ਦਫ਼ਤਰ ਖੋਲ੍ਹਿਆ ਜਾਵੇਗਾ, ਉਥੇ ਹੀ ਖਾਲਸਾ ਸਾਜਣਾ ਦਿਵਸ ਵਿਸਾਖੀ ਮੌਕੇ ੧੪ ਅਪ੍ਰੈਲ ਨੂੰ ਸ਼ਤਾਬਦੀ ਨੂੰ ਸਮਰਪਤ ਗੁਰਮਤਿ ਸਮਾਗਮ ਅਤੇ ਅੰਮ੍ਰਿਤ ਸੰਚਾਰ ਸਮਾਗਮ ਕਰਵਾਇਆ ਜਾਵੇਗਾ। ਉਨ੍ਹਾਂ ਦੱਸਿਆ ਕਿ ਅੱਜ ਦੀ ਇਕੱਤਰਤਾ ਵਿਚ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਐਡਵਾਂਸ ਸਟੱਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ ਪਟਿਆਲਾ ਵਿਖੇ ਜੁਡੀਸ਼ੀਅਲ ਅਕੈਡਮੀ ਸ਼ੁਰੂ ਕਰਨ ਲਈ ਕਲਾਸ ਰੂਮ ਅਤੇ ਲੜਕੀਆਂ ਵਾਸਤੇ ਹੋਸਟਲ ਤਿਆਰ ਕਰਨ ਦੇ ਕਾਰਜਾਂ ਨੂੰ ਪ੍ਰਵਾਨਗੀ ਵੀ ਦਿੱਤੀ ਗਈ ਹੈ। ਇਸ ਦੇ ਨਾਲ ਹੀ ਧਰਮ ਪ੍ਰਚਾਰ ਕਮੇਟੀ ਨਾਲ ਸਬੰਧਤ ਹੋਰ ਵੱਖ-ਵੱਖ ਕਾਰਜਾਂ ਨੂੰ ਵੀ ਪ੍ਰਵਾਨਗੀਆਂ ਦਿੱਤੀਆਂ ਗਈਆਂ।

ਇਕੱਤਰਤਾ 'ਚ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਪ੍ਰਿਤਪਾਲ ਸਿੰਘ, ਭਾਈ ਅਜੈਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਅਵਤਾਰ ਸਿੰਘ ਵਣਵਾਲਾ, ਸ. ਮਨਜੀਤ ਸਿੰਘ ਬੱਪੀਆਣਾ, ਸ. ਤੇਜਿੰਦਰਪਾਲ ਸਿੰਘ ਲਾਡਵਾ, ਸ. ਅਮਰਜੀਤ ਸਿੰਘ ਬੰਡਾਲਾ, ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ੍ਰੀ ਗੁਰੂ ਰਾਮਦਾਸ ਯੂਨੀਵਰਸਿਟੀ ਦੇ ਡੀਨ ਸ. ਏ.ਪੀ. ਸਿੰਘ, ਮੀਤ ਸਕੱਤਰ ਪ੍ਰੋ. ਸੁਖਦੇਵ ਸਿੰਘ, ਇੰਚਾਰਜ ਸ. ਕਰਤਾਰ ਸਿੰਘ, ਸ. ਬਲਦੇਵ ਸਿੰਘ ਆਦਿ ਮੌਜੂਦ ਸਨ।੧੮ ਮਾਰਚ?

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਟੇਟ ਬੈਂਕ ਆਫ਼ ਇੰਡੀਆ ਵੱਲੋਂ ਸੰਗਤ ਲਈ ਚਾਰ ਬੈਟਰੀ ਵਾਹਨ ਭੇਟ

## ਸ਼੍ਰੋਮਣੀ ਕਮੇਟੀ ਵੱਲੋਂ ਬੈਂਕ ਅਧਿਕਾਰੀਆਂ ਨੂੰ ਕੀਤਾ ਗਿਆ ਸਨਮਾਨਿਤ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜਦੀਆਂ ਸੰਗਤਾਂ ਦੀ ਸਹੂਲਤ ਲਈ ਸਟੇਟ ਬੈਂਕ ਆਫ਼ ਇੰਡੀਆ ਨੇ ਚਾਰ ਬੈਟਰੀ ਵਾਹਨ ਭੇਟ ਕੀਤੇ ਹਨ। ਦਫ਼ਤਰ ਸ਼੍ਰੋਮਣੀ ਕਮੇਟੀ ਵਿਖੇ ਸਕੱਤਰ ਸ. ਪ੍ਰਤਾਪ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ ਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਨੂੰ ਸਟੇਟ ਬੈਂਕ ਆਫ਼ ਇੰਡੀਆ ਦੇ ਡਿਪਟੀ ਜਨਰਲ ਮੈਨੇਜਰ ਸ੍ਰੀ ਕਾਲਜ ਕੁਮਾਰ ਨੇ ਵਾਹਨਾਂ ਦੀਆਂ ਚਾਬੀਆਂ ਸੌਂਪੀਆਂ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਰੋਜ਼ਾਨਾ ਵੱਡੀ ਗਿਣਤੀ ਵਿਚ ਸੰਗਤਾਂ ਨਤਮਸਤਕ ਹੋਣ ਪੁੱਜਦੀਆਂ ਹਨ। ਸ਼ਰਧਾਲੂਆਂ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਸੇਵਾਵਾਂ ਵਿਚ ਆਪਣੀ ਸਮਰਥਾ ਅਨੁਸਾਰ ਯੋਗਦਾਨ ਪਾਇਆ ਜਾਂਦਾ ਹੈ। ਉਨ੍ਹਾਂ ਕਿਹਾ ਕਿ ਸੰਗਤਾਂ ਦੀ ਸਹੂਲਤ ਲਈ ਜਿਥੇ ਵੱਖ-ਵੱਖ ਕੰਪਨੀਆਂ ਵੱਲੋਂ ਵਾਹਨ ਭੇਟ ਕਰਕੇ ਗੁਰੂ ਘਰ ਪ੍ਰਤੀ ਸ਼ਰਧਾ ਪ੍ਰਗਟਾਈ ਜਾਂਦੀ ਹੈ, ਉਥੇ ਹੀ ਅੱਜ ਸਟੇਟ ਬੈਂਕ ਆਫ਼ ਇੰਡੀਆ ਵੱਲੋਂ

ਚਾਰ ਬੈਂਟਰੀ ਵਾਹਨ ਭੇਟ ਕੀਤੇ ਗਏ ਹਨ। ਇਹ ਵਾਹਨ ਬਜ਼ੁਰਗਾਂ, ਬੱਚਿਆਂ ਅਤੇ ਲੋੜਵੰਦਾਂ ਦੀ ਸਹੂਲਤ ਲਈ ਵਰਤੇ ਜਾਣਗੇ। ਸ. ਪ੍ਰਤਾਪ ਸਿੰਘ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਸਟੇਟ ਬੈਂਕ ਆਫ਼ ਇੰਡੀਆ ਵੱਲੋਂ ਕੀਤੀ ਸੇਵਾ ਦੀ ਸ਼ਲਾਘਾ ਕੀਤੀ।

ਇਸ ਮੌਕੇ ਸਟੇਟ ਬੈਂਕ ਆਫ਼ ਇੰਡੀਆ ਦੇ ਡਿਪਟੀ ਜਨਰਲ ਮੈਨੇਜਰ ਸ੍ਰੀ ਕਾਲਜ ਕੁਮਾਰ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਇਕ ਅਜਿਹਾ ਅਧਿਆਤਮਕ ਕੇਂਦਰ ਹੈ, ਜਿਥੇ ਦੁਨੀਆਂ ਭਰ ਤੋਂ ਲੱਖਾਂ ਲੋਕ ਦਰਸ਼ਨ ਕਰਨ ਪਹੁੰਚਦੇ ਹਨ। ਉਨ੍ਹਾਂ ਕਿਹਾ ਕਿ ਬੈਂਕ ਵੱਲੋਂ ਵਾਹਨ ਭੇਟ ਕਰਨ ਦਾ ਮਕਸਦ ਬੱਚੇ ਅਤੇ ਬਜ਼ੁਰਗ ਸੰਗਤ ਨੂੰ ਬੇਹਤਰ ਸੁਵਿਧਾ ਦੇਣਾ ਹੈ, ਤਾਂ ਜੋ ਉਨ੍ਹਾਂ ਨੂੰ ਦਰਸ਼ਨ ਕਰਨ ਸਮੇਂ ਕੋਈ ਮੁਸ਼ਕਲ ਨਾ ਆਵੇ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਤੇ ਓਐਸਡੀ ਸ. ਸਤਬੀਰ ਸਿੰਘ ਧਾਮੀ ਨੇ ਬੈਂਕ ਅਧਿਕਾਰੀਆਂ ਨੂੰ ਸਨਮਾਨਿਤ ਵੀ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਬਿਜੈ ਸਿੰਘ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਅਕਾਊਂਟੈਂਟ ਸ. ਗੁਰਦੀਪ ਸਿੰਘ ਥੋਬਾ ਤੋਂ ਇਲਾਵਾ ਸਟੇਟ ਬੈਂਕ ਦੇ ਰਿਜਨਲ ਮੈਨੇਜਰ ਸ੍ਰੀ ਬੀ ਸ਼ੇਖਰ ਤੇ ਸ਼ਾਖਾ ਪ੍ਰਬੰਧਕ ਸ. ਕੇ.ਡੀ. ਸਿੰਘ ਅਤੇ ਹੋਰ ਮੌਜੂਦ ਸਨ।

**ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਟੀਵੀਐਸ ਕੰਪਨੀ ਵੱਲੋਂ ਮੋਟਰਸਾਈਕਲ ਭੇਟ**

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਟੀ.ਵੀ.ਐਸ. ਕੰਪਨੀ ਵੱਲੋਂ ਇਕ ਮੋਟਰਸਾਈਕਲ ਅਪਾਚੇ ਆਰਆਰ ੩੧੦ ਭੇਟ ਕੀਤਾ ਗਿਆ, ਜਿਸ ਦੀਆਂ ਚਾਬੀਆਂ ਟੀ.ਵੀ.ਐਸ. ਕੰਪਨੀ ਦੇ ਅਧਿਕਾਰੀਆਂ ਵੱਲੋਂ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੂੰ ਸੌਂਪੀਆਂ ਗਈਆਂ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਕਿਹਾ ਟੀ.ਵੀ.ਐਸ. ਕੰਪਨੀ ਵੱਲੋਂ ਪਹਿਲਾਂ ਵੀ ਕੰਪਨੀ ਵੱਲੋਂ ਤਿਆਰ ਨਵੇਂ ਵਾਹਨ ਸ੍ਰੀ ਦਰਬਾਰ ਸਾਹਿਬ ਵਿਖੇ ਭੇਟ ਕੀਤੇ ਜਾਂਦੇ ਹਨ। ਇਸੇ ਤਰ੍ਹਾਂ ਹੁਣ ਨਵਾਂ ਲਾਂਚ ਕੀਤਾ ਮੋਟਰਸਾਈਕਲ ਭੇਟਾ ਕਰਕੇ ਗੁਰੂ ਸਾਹਿਬ ਦਾ ਸ਼ੁਕਰਾਨਾ ਕੀਤਾ ਗਿਆ ਹੈ। ਇਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਟੀਵੀਐਸ ਕੰਪਨੀ ਦੇ ਅਧਿਕਾਰੀਆਂ ਨੂੰ ਸਨਮਾਨਿਤ ਵੀ ਕੀਤਾ। ਇਸ ਮੌਕੇ ਟੀਵੀਐਸ ਕੰਪਨੀ ਵੱਲੋਂ ਸ੍ਰੀ ਅਰਵਿੰਦ ਗੁਪਤਾ, ਸ੍ਰੀ ਐਸ ਐਸ ਜੋਹਰੀ, ਸ੍ਰੀ ਸੁਚੇਤ ਤਿਆਗੀ, ਸ. ਗੁਰਪ੍ਰੀਤ ਸਿੰਘ, ਸ੍ਰੀ ਅੰਕੁਰ, ਪ੍ਰਭਾਤ ਟੀਵੀਐਸ ਮੋਟਰ ਵੱਲੋਂ ਸ. ਉਪਕਾਰ ਸਿੰਘ, ਸ. ਜੈਦੀਪ ਸਿੰਘ ਛਾਬੜਾ ਆਦਿ ਹਾਜਰ ਸਨ।੨੨ ਮਾਰਚ

# ਸਿੱਖ ਵਿਰਾਸਤ ਸੰਸਥਾ ਬਰੈਂਪਟਨ ਕੈਨੇਡਾ ਦੇ ਆਗੂਆਂ ਨੇ ਗਿਆਨੀ ਰਘਬੀਰ ਸਿੰਘ ਤੇ ਐਡਵੋਕੇਟ ਧਾਮੀ ਨਾਲ ਕੀਤੀ ਮੁਲਾਕਾਤ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਰਸ਼ਨ ਕਰਨ ਆਏ ਸਿੱਖ ਵਿਰਾਸਤ ਸੰਸਥਾ ਬਰੈਂਪਟਨ (ਕੈਨੇਡਾ) ਦੇ ਆਗੂ ਸ. ਕੰਵਰ ਸਿੰਘ ਤੇ ਸ. ਗੁਰਮਨਪਾਲ ਸਿੰਘ ਨੇ ਬੀਤੇ ਦਿਨੀਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨਾਲ ਮੁਲਾਕਾਤ ਕਰਕੇ ਸਿੱਖ ਮਾਮਲਿਆਂ ਅਤੇ ਧਰਮ ਦੇ ਪ੍ਰਸਾਰ ਪ੍ਰਚਾਰ ਲਈ ਵਿਚਾਰਾਂ ਕੀਤੀਆਂ। ਉਨ੍ਹਾਂ ਨੇ ਗਿਆਨੀ ਰਘਬੀਰ ਸਿੰਘ ਤੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ਸਿੱਖ ਵਿਰਾਸਤ ਸੰਸਥਾ ਵੱਲੋਂ ਕੈਨੇਡਾ ਵਿਚ ਕੀਤੇ ਜਾ ਰਹੇ ਕਾਰਜਾਂ ਬਾਰੇ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਮਿਲ ਰਹੇ ਭਰਵੇਂ ਸਹਿਯੋਗ ਲਈ ਧੰਨਵਾਦ ਕੀਤਾ। ਸ. ਕੰਵਰ ਸਿੰਘ ਨੇ ਦੱਸਿਆ ਕਿ ਸਿੱਖ ਵਿਰਾਸਤ

ਸੰਸਥਾ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਤ ਹੁੰਦਿਆਂ ਕੈਨੇਡਾ ਅੰਦਰ ਅੰਮ੍ਰਿਤ ਸੰਚਾਰ ਸਮਾਗਮ ਕਰਵਾ ਕੇ ਸੰਗਤਾਂ ਨੂੰ ਸਿੱਖੀ ਨਾਲ ਜੋੜਿਆ ਜਾ ਰਿਹਾ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਿੱਖ ਵਿਰਾਸਤ ਸੰਸਥਾ ਵੱਲੋਂ ਵਿਦੇਸ਼ ਅੰਦਰ ਕੀਤੇ ਜਾ ਰਹੇ ਧਰਮ ਪ੍ਰਚਾਰ ਕਾਰਜਾਂ ਦੀ ਸ਼ਲਾਘਾ ਕਰਦਿਆਂ ਆਸ ਪ੍ਰਗਟਾਈ ਕਿ ਸੰਸਥਾ ਧਰਮ ਦੇ ਪ੍ਰਚਾਰ ਲਈ ਇਸੇ ਤਰ੍ਹਾਂ ਕਾਰਜਸ਼ੀਲ ਰਹੇਗੀ।

ਇਸੇ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਸ. ਕੰਵਰ ਸਿੰਘ ਤੇ ਸ. ਗੁਰਮਨਪਾਲ ਸਿੰਘ ਨੂੰ ਸਨਮਾਨਿਤ ਕੀਤਾ ਗਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਂਬਰ ਸ. ਕੌਰ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜੈਬ ਸਿੰਘ ਅਭਿਆਸੀ, ਸ. ਮਨਜੀਤ ਸਿੰਘ ਬੱਪੀਆਣਾ, ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਆਦਿ ਹਾਜ਼ਰ ਸਨ।੨੨ ਮਾਰਚ

## ਬਾਬਾ ਅਜੈਬ ਸਿੰਘ ਮੱਖਣ ਵਿੰਡੀ ਦੇ ਅਕਾਲ ਚਲਾਣੇ 'ਤੇ ਐਡਵੋਕੇਟ ਧਾਮੀ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਬਾਬਾ ਅਜੈਬ ਸਿੰਘ ਮੱਖਣ ਵਿੰਡੀ ਦੇ ਅਕਾਲ ਚਲਾਣਾ ਕਰ ਜਾਣ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਬਾਬਾ ਅਜੈਬ ਸਿੰਘ ਦਾ ਕਾਰ ਸੇਵਾ ਕਾਰਜਾਂ ਵਿਚ ਵੱਡਾ ਯੋਗਦਾਨ ਰਿਹਾ ਹੈ। ਇਨ੍ਹਾਂ ਨੇ ਗੁਰੂ ਘਰਾਂ ਦੀਆਂ ਸੇਵਾਵਾਂ ਵਿਚ ਵੱਡੇ ਕਾਰਜ ਕੀਤੇ ਹਨ। ਐਡਵੋਕੇਟ ਧਾਮੀ ਨੇ ਕਰਤਾ ਪੁਰਖ ਅੱਗੇ ਅਰਦਾਸ ਕੀਤੀ ਕਿ ਬਾਬਾ ਅਜੈਬ ਸਿੰਘ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਣ ਅਤੇ ਪਰਿਵਾਰ ਅਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬੱਲ ਪ੍ਰਦਾਨ ਕਰਨ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਹਰਭਜਨ ਸਿੰਘ ਮਸਾਣਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖਾਲਸਾ, ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ, ਸਕੱਤਰ ਸ. ਪ੍ਰਤਾਪ ਸਿੰਘ ਨੇ ਵੀ ਬਾਬਾ ਅਜੈਬ ਸਿੰਘ ਮੱਖਣਵਿੰਡੀ ਦੇ ਅਕਾਲ ਚਲਾਣੇ 'ਤੇ ਦੁੱਖ ਪ੍ਰਗਟ ਕਰਦਿਆਂ ਪਰਿਵਾਰ ਨਾਲ ਹਮਦਰਦੀ ਦਾ ਪ੍ਰਗਟਾਵਾ ਕੀਤਾ। ੨੩ ਮਾਰਚ

## ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ 450 ਸਾਲਾ ਸ਼ਤਾਬਦੀ ਦੀਆਂ ਤਿਆਰੀਆਂ ਸਬੰਧੀ ਪ੍ਰਚਾਰਕਾਂ ਨਾਲ ਕੀਤੀ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੧੯ ਸਤੰਬਰ ੨੦੨੪ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ ਮਨਾਈ ਜਾ ਰਹੀ ੪੫੦ ਸਾਲਾ ਸ਼ਤਾਬਦੀ ਨੂੰ ਸਮਰਪਿਤ ਧਰਮ ਪ੍ਰਚਾਰ ਲਹਿਰ ਤਹਿਤ ਪਿੰਡਾ ਵਿੱਚ ਕੀਤੇ ਜਾਣ ਵਾਲੇ ਗੁਰਮਤਿ ਸਮਾਗਮ ਦੀ ਰੂਪ ਰੇਖਾ ਉਲੀਕਣ ਲਈ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਿੰਘਾਂ ਨਾਲ ਵਿਸ਼ੇਸ਼ ਇੱਕਤਰਤਾ ਕੀਤੀ ਗਈ।

ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਦਿਸ਼ਾ-ਨਿਰਦੇਸ਼ ਅਨੁਸਾਰ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਗੋਇੰਦਵਾਲ ਸਾਹਿਬ ਵਿਖੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਦੀ ਅਗਵਾਈ ਹੇਠ ਹੋਈ ਇਸ ਇਕੱਤਰਤਾ ਵਿੱਚ ਸ਼ਤਾਬਦੀ ਦੇ ਸਮਾਗਮ ਪੰਥਕ ਜਾਹੋ-

ਜਲਾਲ ਨਾਲ ਕਰਨ ਸਬੰਧੀ ਵਿਚਾਰਾਂ ਕੀਤੀਆਂ ਗਈਆਂ।

ਇਸ ਸਬੰਧੀ ਜਾਣਕਾਰੀ ਦਿੰਦਿਆਂ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਨੇ ਦੱਸਿਆ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ ੪੫੦ ਸਾਲਾ ਸ਼ਤਾਬਦੀ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ ਵਿਖੇ ੧੬, ੧੭ ਤੇ ੧੮ ਸਤੰਬਰ ਨੂੰ ਤਿੰਨ ਦਿਨਾਂ ਸ਼ਤਾਬਦੀ ਸਮਾਗਮ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਸ਼ਤਾਬਦੀ ਨੂੰ ਸਮਰਪਿਤ ਧਰਮ ਪ੍ਰਚਾਰ ਕਮੇਟੀ ਵੱਲੋਂ ਧਰਮ ਪ੍ਰਚਾਰ ਲਹਿਰ ਚਲਾਈ ਜਾ ਰਹੀ ਹੈ ਜਿਸ ਤਹਿਤ ਪ੍ਰਚਾਰਕ ਜਥੇ ਪਿੰਡਾਂ ਵਿਚ ਭੇਜੇ ਜਾਣਗੇ, ਜੋ ਗੁਰਮਤਿ ਪ੍ਰਚਾਰ ਦੇ ਨਾਲ-ਨਾਲ ਸੰਗਤਾਂ ਨੂੰ ਸ਼ਤਾਬਦੀ ਸਮਾਗਮਾਂ ਸਬੰਧੀ ਵੀ ਜਾਣਕਾਰੀ ਦੇਣਗੇ। ਉਨ੍ਹਾ ਕਿਹਾ ਕਿ ਇਸ ਸਬੰਧੀ ਪ੍ਰਚਾਰਕ ਜਥਿਆਂ ਦੀਆਂ ਡਿਊਟੀਆਂ ਲਗਾ ਦਿੱਤੀਆਂ ਗਈਆਂ ਹਨ।

ਇਸ ਮੌਕੇ ਇੰਚਾਰਜ ਸ. ਕਰਤਾਰ ਸਿੰਘ, ਮੈਨੇਜਰ ਸ. ਗੁਰਾ ਸਿੰਘ, ਹੈੱਡ ਪ੍ਰਚਾਰਕ ਭਾਈ ਸਰਬਜੀਤ ਸਿੰਘ ਢੋਟੀਆਂ ਤੇ ਪ੍ਰਚਾਰਕ ਢਾਡੀ ਤੇ ਕਵੀਸ਼ਰ ਜਥੇ ਮੌਜੂਦ ਸਨ।੨੪ ਮਾਰਚ

# ਸ੍ਰੀ ਦਰਬਾਰ ਸਾਹਿਬ ਲਈ ਹਰਮਨ ਫਿਨੋਕੇਮ ਲਿਮਟਿਡ ਵੱਲੋਂ 10 ਲੱਖ ਰੁਪਏ ਦੀ ਰਾਸ਼ੀ ਦਾ ਚੈੱਕ ਭੇਟ

## ਓਐਸਡੀ ਸ. ਸਤਬੀਰ ਸਿੰਘ ਧਾਮੀ ਤੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਨੇ ਕੀਤਾ ਪਰਿਵਾਰ ਦਾ ਸਨਮਾਨ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਸ਼ਰਧਾ ਪ੍ਰਗਟਾਉਂਦਿਆਂ ਹਰਮਨ ਫਿਨੋਕੇਮ ਲਿਮਟਿਡ ਕੰਪਨੀ ਮੁੰਬਈ ਵੱਲੋਂ ੧੦ ਲੱਖ ਰੁਪਏ ਭੇਟ ਕੀਤੇ ਗਏ ਹਨ। ਸ੍ਰੀ ਦਰਬਾਰ ਸਾਹਿਬ ਵਿਖੇ ਚਲਦੀਆਂ ਸੇਵਾਵਾਂ ਲਈ ਰਾਸ਼ੀ ਦਾ ਇਹ ਚੈੱਕ ਕੰਪਨੀ ਦੇ ਡਾਇਰੈਕਟਰ ਸ. ਹਰਪ੍ਰੀਤ ਸਿੰਘ ਮਿਨਹਾਸ, ਡਾ. ਗੁਰਪ੍ਰੀਤ ਸਿੰਘ ਮਿਨਹਾਸ ਤੇ ਬੀਬੀ ਸਵਰੀਨ ਕੌਰ ਮਿਨਹਾਸ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ ਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਨੂੰ ਸੌਂਪਿਆ।

ਇਸ ਮੌਕੇ ਸ. ਸਤਬੀਰ ਸਿੰਘ ਨੇ ਕਿਹਾ ਕਿ ਪੂਰੇ ਵਿਸ਼ਵ ਦੀਆਂ ਸੰਗਤਾਂ ਲਈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪ੍ਰਤੀ ਅਥਾਹ ਸ਼ਰਧਾ ਹੈ ਅਤੇ ਸੰਗਤਾਂ ਵੱਲੋਂ ਚੱਲ ਰਹੀਆਂ ਸੇਵਾਵਾਂ ਵਿੱਚ ਭੇਟਾਵਾਂ ਅਰਪਨ ਕਰਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ ਜਾਂਦਾ ਹੈ। ਇਸੇ ਤਹਿਤ ਹੀ ਮਿਨਹਾਸ ਪਰਿਵਾਰ ਵੱਲੋਂ ਆਪਣੀ ਕੰਪਨੀ ਦੀ ਤਰਫੋਂ ਅੱਜ ੧੦ ਲੱਖ ਰੁਪਏ ਦੀ ਰਾਸ਼ੀ ਦਾ ਚੈੱਕ ਭੇਟ ਕੀਤਾ ਗਿਆ ਹੈ।

ਇਸ ਦੌਰਾਨ ਹਰਮਨ ਫਿਨੋਕੇਮ ਲਿਮਟਿਡ ਕੰਪਨੀ ਦੇ ਡਾਇਰੈਕਟਰ ਸ. ਹਰਪ੍ਰੀਤ ਸਿੰਘ ਨੇ ਕਿਹਾ ਕਿ ਗੁਰੂ ਸਾਹਿਬ ਦੀ ਬਖਸ਼ਿਸ ਸਦਕਾ ਹੀ ਉਨ੍ਹਾਂ ਦੇ ਪਰਿਵਾਰ ਵੱਲੋਂ ਗੁਰੂ ਘਰ ਦੀਆਂ ਸੇਵਾਵਾਂ ਵਿੱਚ ਹਿੱਸਾ ਪਾਇਆ ਗਿਆ ਹੈ। ਉਨ੍ਹਾਂ ਅਰਦਾਸ ਕੀਤੀ ਕਿ ਸ੍ਰੀ ਗੁਰੂ ਰਾਮਦਾਸ ਜੀ ਪਰਿਵਾਰ 'ਤੇ ਕਿਰਪਾ ਕਰਕੇ ਇਸੇ ਤਰ੍ਹਾਂ ਸੇਵਾਵਾਂ ਲੈਂਦੇ ਰਹਿਣ।

ਇਸ ਦੌਰਾਨ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਓਐਸਡੀ ਸ. ਸਤਬੀਰ ਸਿੰਘ ਧਾਮੀ ਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਨੇ ਸ੍ਰੀ ਦਰਬਾਰ ਸਾਹਿਬ ਵੱਲੋਂ ਸ. ਹਰਪ੍ਰੀਤ ਸਿੰਘ ਮਿਨਹਾਸ ਤੇ ਉਨ੍ਹਾਂ ਦੇ ਪਰਿਵਾਰ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ, ਲੋਈ ਤੇ ਪੁਸਤਕ ਦੇ ਕੇ ਸਨਮਾਨਿਤ ਕੀਤਾ।

੨੫ ਮਾਰਚ

# ਸ਼੍ਰੋਮਣੀ ਕਮੇਟੀ ਦਾ 1260 ਕਰੋੜ 97 ਲੱਖ ਰੁਪਏ ਦਾ ਬਜਟ ਪਾਸ

## ਧਰਮ ਪ੍ਰਚਾਰ, ਵਿੱਦਿਆ ਅਤੇ ਪੰਥਕ ਕਾਰਜਾਂ ਲਈ ਰੱਖੀ ਗਈ ਹੈ ਵਿਸ਼ੇਸ਼ ਰਾਸ਼ੀ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਏ ਜਨਰਲ ਇਜਲਾਸ ਦੌਰਾਨ ਸਾਲ ੨੦੨੪-੨੫ ਲਈ ੧੨੬੦ ਕਰੋੜ ੯੭ ਲੱਖ ੩੮ ਹਜ਼ਾਰ ਰੁਪਏ ਦਾ ਬਜਟ ਪਾਸ ਕੀਤਾ ਗਿਆ। ਸ਼੍ਰੋਮਣੀ ਕਮੇਟੀ ਦਫ਼ਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਹੋਏ ਇਸ ਇਜਲਾਸ ਵਿਚ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਨੇ ਬਜਟ ਪੇਸ਼ ਕੀਤਾ, ਜਿਸ ਨੂੰ ਹਾਜ਼ਰ ਮੈਂਬਰ ਸਾਹਿਬਾਨ ਨੇ ਜੈਕਾਰਿਆਂ ਦੀ ਗੂੰਜ 'ਚ ਪ੍ਰਵਾਨਗੀ ਦਿੱਤੀ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਸ਼੍ਰੋਮਣੀ ਕਮੇਟੀ ਮੈਂਬਰ ਮੌਜੂਦ ਸਨ। ਬਜਟ ਪੇਸ਼ ਕਰਦਿਆਂ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਨੇ ਸ਼੍ਰੋਮਣੀ ਕਮੇਟੀ ਦੇ ਵੱਖ-ਵੱਖ ਵਿਭਾਗਾਂ ਅਤੇ ਅਦਾਰਿਆਂ ਲਈ ਹੋਣ ਵਾਲੀ ਆਮਦਨ ਅਤੇ ਖਰਚਿਆਂ ਦੇ ਵੇਰਵੇ ਸਾਂਝੇ ਕਰਦਿਆਂ ਭਵਿੱਖ ਅੰਦਰ ਪਹਿਲ ਦੇ ਅਧਾਰ 'ਤੇ ਕੀਤੇ ਜਾਣ ਵਾਲੇ ਕਾਰਜਾਂ ਲਈ ਸੁਰੱਖਿਅਤ ਕੀਤੀ ਗਈ ਰਾਸ਼ੀ ਬਾਰੇ ਅੰਕੜੇ ਪੇਸ਼ ਕੀਤੇ।

ਬਜਟ ਇਜਲਾਸ ਮਗਰੋਂ ਪੱਤਰਕਾਰਾਂ ਨਾਲ ਜਾਣਕਾਰੀ ਸਾਂਝੀ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਵੱਲੋਂ ਪੇਸ਼ ਕੀਤੇ ਗਏ ਬਜਟ ਨੂੰ ਸੰਤੁਲਤ ਕਰਾਰ ਦਿੱਤਾ। ਉਨ੍ਹਾਂ ਦੱਸਿਆ ਕਿ ਇਸ ਵਾਰ ਪਿਛਲੇ ਬਜਟ ਨਾਲੋਂ ੧੪ ਫੀਸਦੀ ਵਾਧਾ ਦਰਜ ਕੀਤਾ ਗਿਆ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਵਿਸ਼ੇਸ਼ ਤੌਰ 'ਤੇ ਅਗਲੇ ਵਿੱਤੀ ਵਰ੍ਹੇ ਦੌਰਾਨ ਧਰਮ ਪ੍ਰਚਾਰ, ਵਿੱਦਿਆ ਅਤੇ ਪੰਥਕ ਕਾਰਜਾਂ ਨੂੰ ਪਹਿਲ ਦਿੱਤੀ ਜਾਵੇਗੀ। ਉਨ੍ਹਾਂ ਦੱਸਿਆ ਕਿ ਇਸ ਵਾਰ ਧਰਮ ਪ੍ਰਚਾਰ ਕਮੇਟੀ ਦਾ ਬਜਟ ੧੦੦ ਕਰੋੜ ਰੁਪਏ ਦਾ ਹੈ। ਧਰਮ ਪ੍ਰਚਾਰ ਕਮੇਟੀ ਰਾਹੀਂ ਕੀਤੇ ਜਾਣ ਵਾਲੇ ਕਾਰਜਾਂ ਲਈ ਰੱਖੀ ਰਾਸ਼ੀ ਦੀ ਤਫਸੀਲ ਦਿੰਦਿਆਂ ਐਡਵੋਕੇਟ ਧਾਮੀ ਨੇ ਦੱਸਿਆ ਕਿ ਵਿਸ਼ੇਸ਼ ਤੌਰ 'ਤੇ ਸ੍ਰੀ ਗੁਰੂ ਅਮਰਦਾਸ ਜੀ ਦੇ ੪੫੦ ਸਾਲਾ ਜੋਤੀ ਜੋਤਿ ਦਿਵਸ ਦੀ ਸਤੰਬਰ ਮਹੀਨੇ ਵਿਚ ਆ ਰਹੀ ਸ਼ਤਾਬਦੀ ਮਨਾਉਣ ਲਈ ੩ ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ। ਇਸ ਦੇ ਨਾਲ ਹੀ ਧਰਮ ਪ੍ਰਚਾਰ ਕਮੇਟੀ ਰਾਹੀਂ ਸਿੱਖ ਨੌਜੁਆਨਾਂ ਨੂੰ ਪ੍ਰਸ਼ਾਸ਼ਕੀ ਸੇਵਾਵਾਂ ਲਈ ਤਿਆਰ ਕਰਨ ਵਾਸਤੇ ੨ ਕਰੋੜ ਰੁਪਏ, ਅੰਮ੍ਰਿਤਧਾਰੀ ਬੱਚੀਆਂ ਨੂੰ ਮੁਫ਼ਤ ਵਿਦਿਆ ਲਈ ੨ ਕਰੋੜ ਰੁਪਏ, ਅੰਮ੍ਰਿਤਧਾਰੀ ਵਿਦਿਆਰਥੀਆਂ ਦੀਆਂ ਫੀਸਾਂ ਲਈ ੨ ਕਰੋੜ ੫੦ ਲੱਖ ਰੁਪਏ, ਅੰਮ੍ਰਿਤ ਸੰਚਾਰ ਸਮਾਗਮਾਂ ਲਈ ੧ ਕਰੋੜ ੮੦ ਲੱਖ ਰੁਪਏ, ਧਾਰਮਿਕ ਸਾਹਿਤ, ਲਾਇਬ੍ਰੇਰੀਆਂ, ਸ਼ਸਤਰ ਵਿੱਦਿਆ, ਇਤਿਹਾਸਕ ਯਾਦਗਾਰੀ ਪ੍ਰਾਜੈਕਟਾਂ ਅਤੇ ਸੰਗਤਾਂ ਨੂੰ ਵੀਡੀਓ ਵੈਨਾਂ ਰਾਹੀਂ ਧਾਰਮਿਕ ਫਿਲਮਾਂ ਦਿਖਾਉਣ ਲਈ ੪ ਕਰੋੜ ੪੫ ਲੱਖ ਰੁਪਏ, ਧਰਮ ਪ੍ਰਚਾਰ ਲਹਿਰ ਹੋਰ ਪ੍ਰਚੰਡ ਕਰਨ ਲਈ ੧ ਕਰੋੜ ੧੫ ਲੱਖ ਰੁਪਏ, ਬੱਚਿਆਂ ਨੂੰ ਧਾਰਮਿਕ ਪ੍ਰੀਖਿਆ ਰਾਹੀਂ ਗੁਰਮਤਿ ਨਾਲ ਜੋੜਨ ਲਈ ੧ ਕਰੋੜ ੬੦ ਲੱਖ ਰੁਪਏ ਅਤੇ ਪੰਜਾਬ ਤੋਂ ਬਾਹਰਲੇ ਸਿੱਖ ਮਿਸ਼ਨਾਂ ਵਾਸਤੇ ੯ ਕਰੋੜ ਰੁਪਏ ਦੀ ਰਾਸ਼ੀ ਰੱਖੀ ਗਈ ਹੈ। ਇਸੇ ਤਰ੍ਹਾਂ ਧਰਮ ਪ੍ਰਚਾਰ

ਕਮੇਟੀ ਦੇ ਹੋਰ ਕਾਰਜਾਂ ਵਾਸਤੇ ਵੀ ਬਜਟ ਵਿਚ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ।

ਐਡਵੋਕੇਟ ਧਾਮੀ ਨੇ ਦੱਸਿਆ ਕਿ ਇਸ ਵਾਰ ਗੁਰਦੁਆਰਾ ਸਾਹਿਬਾਨ ਦਾ ਬਜਟ ੯੯੪ ਕਰੋੜ ੫੧ ਲੱਖ ਰੁਪਏ ਹੈ। ਇਸੇ ਤਰ੍ਹਾਂ ਵਿਦਿਅਕ ਅਦਾਰਿਆਂ ਦਾ ਬਜਟ ੨੫੧ ਕਰੋੜ ਰੁਪਏ, ਪ੍ਰਿੰਟਿੰਗ ਪ੍ਰੈੱਸਾਂ ਦਾ ਬਜਟ ੭ ਕਰੋੜ ੯੪ ਲੱਖ ਰੁਪਏ ਪਾਸ ਕੀਤਾ ਗਿਆ ਹੈ। ਉਨ੍ਹਾਂ ਵਿਸ਼ੇਸ਼ ਤੌਰ 'ਤੇ ਜ਼ਿਕਰ ਕੀਤਾ ਕਿ ਇਸ ਵਾਰ ਦੇ ਬਜਟ ਵਿਚ ਵਿਦਿਅਕ ਅਦਾਰਿਆਂ ਦੇ ਸਟਾਫ਼ ਦੀਆਂ ਬਕਾਇਆ ਤਨਖ਼ਾਹਾਂ ਵਾਸਤੇ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ੩੧ ਮਾਰਚ ੨੦੨੪ ਤੱਕ ਦੀਆਂ ਸਾਰੀਆਂ ਬਕਾਇਆ ਤਨਖ਼ਾਹਾਂ ਦੀ ਅਦਾਇਗੀ ਲਈ ਵਿਸ਼ੇਸ਼ ਪ੍ਰਬੰਧ ਕੀਤਾ ਹੈ। ਇਸ ਕਾਰਜ ਲਈ ਉਚੇਚੇ ਤੌਰ 'ਤੇ ਜਨਰਲ ਬੋਰਡ ਫੰਡ ਵਿਚੋਂ ੧੦ ਕਰੋੜ ਰੁਪਏ ਦੀ ਵਿਸ਼ੇਸ਼ ਰਾਸ਼ੀ ਵਿਦਿਆ ਫੰਡ ਲਈ ਰਾਖਵੀਂ ਕੀਤੀ ਗਈ ਹੈ।

ਉਨ੍ਹਾਂ ਦੱਸਿਆ ਕਿ ਜਨਰਲ ਬੋਰਡ ਫੰਡ, ਟਰੱਸਟ ਫੰਡ, ਵਿਦਿਆ ਫੰਡ, ਸਪੋਰਟਸ ਫੰਡ ਆਦਿ ਦੀ ਆਪਣੀ ਆਮਦਨ ਭਾਵੇਂ ਘੱਟ ਹੈ, ਪਰ ਇਨ੍ਹਾਂ ਲਈ ਗੁਰਦੁਆਰਾ ਸਾਹਿਬਾਨ ਤੋਂ ਦਸਵੰਧ ਅਤੇ ਲੋੜੀਂਦੇ ਫੰਡ ਲਏ ਜਾਂਦੇ ਹਨ। ਇਨ੍ਹਾਂ ਸਾਰੇ ਫੰਡਾਂ ਰਾਹੀਂ ਕੀਤੇ ਜਾਣ ਵਾਲੇ ਕਾਰਜ ਬੇਹੱਦ ਅਹਿਮ ਹੁੰਦੇ ਹਨ। ਉਨ੍ਹਾਂ ਦੱਸਿਆ ਕਿ ਇਸ ਵਾਰ ਇਨ੍ਹਾਂ ਫੰਡਾਂ ਰਾਹੀਂ ਪੰਥਕ ਕਾਰਜਾਂ ਲਈ ਵਿਸ਼ੇਸ਼ ਰਾਸ਼ੀ ਰੱਖੀ ਗਈ ਹੈ, ਜਿਨ੍ਹਾਂ ਵਿਚ ਬੰਦੀ ਸਿੰਘਾਂ ਦੇ ਕੇਸਾਂ ਦੀ ਪੈਰਵਾਈ ਲਈ ੬੦ ਲੱਖ ਰੁਪਏ, ਬੰਦੀ ਸਿੰਘਾਂ ਨੂੰ ਮਾਸਿਕ ਸਨਮਾਨ ਭੱਤੇ ਲਈ ੪੦ ਲੱਖ ਰੁਪਏ, ਧਰਮੀ ਫ਼ੌਜੀਆਂ ਲਈ ੪੦ ਲੱਖ ਰੁਪਏ, ਸਿਕਲੀਗਰ ਤੇ ਵਣਜਾਰੇ ਸਿੱਖਾਂ ਲਈ ੬੦ ਲੱਖ ਰੁਪਏ, ਗਰੀਬ ਵਿਦਿਆਰਥੀਆਂ ਲਈ ੫੦ ਲੱਖ ਰੁਪਏ, ਕੁਦਰਤੀ ਆਫ਼ਤਾਂ ਲਈ ੧ ਕਰੋੜ ੪੮ ਲੱਖ ਰੁਪਏ, ਖੇਡਾਂ ਲਈ ੩ ਕਰੋੜ ੬ ਲੱਖ ਰੁਪਏ ਦਾ ਪ੍ਰਬੰਧ ਕੀਤਾ ਗਿਆ ਹੈ।

ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਸਿੱਖ ਇਤਿਹਾਸ ਰੀਸਰਚ ਬੋਰਡ ਰਾਹੀਂ ਖੋਜ ਕਾਰਜਾਂ ਲਈ ਵੀ ਵਿਸ਼ੇਸ਼ ਰਾਸ਼ੀ ਰੱਖੀ ਗਈ ਹੈ। ਇਸ ਤੋਂ ਇਲਾਵਾ ਬਾਬਾ ਬੁੱਢਾ ਚੈਰੀਟੇਬਲ ਹਸਪਤਾਲ ਬੀੜ ਸਾਹਿਬ ਲਈ ੧ ਕਰੋੜ ੫ ਲੱਖ ਰੁਪਏ ਦਾ ਪ੍ਰਬੰਧ ਕੀਤਾ ਹੈ। ਉਨ੍ਹਾਂ ਵਿਸ਼ੇਸ਼ ਤੌਰ 'ਤੇ ਇਹ ਵੀ ਜ਼ਿਕਰ ਕੀਤਾ ਕਿ ਹਰਿਆਣਾ ਸਥਿਤ ਸ਼ਾਹਬਾਦ ਮਾਰਕੰਡਾ ਵਿਖੇ ਸ਼੍ਰੋਮਣੀ ਕਮੇਟੀ ਵੱਲੋਂ ਸਥਾਪਤ ਕੀਤੇ ਗਏ ਮੀਰੀ ਪੀਰੀ ਮੈਡੀਕਲ ਕਾਲਜ ਲਈ ਵੀ ੮ ਕਰੋੜ ਰੁਪਏ ਰੱਖੇ ਹਨ। ਉਨ੍ਹਾਂ ਦੱਸਿਆ ਕਿ ਭਾਵੇਂ ਇਸ ਮੈਡੀਕਲ ਕਾਲਜ ਨੂੰ ਮੁਕੰਮਲ ਰੂਪ ਵਿਚ ਆਰੰਭਣ ਨੂੰ ਕਈ ਮੁਸ਼ਕਲਾਂ ਦਰਪੇਸ਼ ਰਹੀਆਂ ਹਨ, ਪਰੰਤੂ ਆਸ ਹੈ ਕਿ ਇਹ ਅਗਲੇ ਸਾਲ ਤੋਂ ਬਕਾਇਦਾ ਸ਼ੁਰੂ ਕੀਤਾ ਜਾ ਸਕੇਗਾ। ਉਨ੍ਹਾਂ ਦੱਸਿਆ ਕਿ ਇਸ ਸਬੰਧ ਵਿਚ ਲੋੜੀਂਦੀ ਮਸ਼ੀਨਰੀ ਅਤੇ ਹੋਰ ਖਰਚਿਆਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਅਤੇ ਇਸ ਨਾਲ ਸਬੰਧਤ ਅਦਾਰਿਆਂ ਦਾ ਬਜਟ ਸਮੁੱਚੇ ਰੂਪ ਵਿਚ ਸੰਗਤ ਵੱਲੋਂ ਭੇਟਾ ਕੀਤੀ ਜਾਂਦੀ ਮਾਇਆ ਅਤੇ ਦਸਵੰਧ 'ਤੇ ਹੀ ਨਿਰਭਰ ਕਰਦਾ ਹੈ। ਉਨ੍ਹਾਂ ਕਿਹਾ ਕਿ ਬਹੁਤ ਸੀਮਤ ਸਾਧਨਾਂ ਵਿਚ ਸਿੱਖ ਸੰਸਥਾ ਵੱਲੋਂ ਧਰਮ ਪ੍ਰਚਾਰ, ਵਿਦਿਆ, ਸਿਹਤ ਸੇਵਾਵਾਂ ਅਤੇ ਪੰਥ ਭਲਾਈ ਤੇ ਮਾਨਵ ਹਿੱਤਕਾਰੀ ਕਾਰਜ ਕੀਤੇ ਜਾਂਦੇ ਹਨ। ਜਿਹੜੇ ਕੰਮ ਸਰਕਾਰਾਂ ਦੇ ਕੀਤੇ ਜਾਣ ਵਾਲੇ ਹਨ, ਸ਼੍ਰੋਮਣੀ ਕਮੇਟੀ ਉਨ੍ਹਾਂ ਵਿਚ ਵੀ ਮੋਹਰੀ ਭੂਮਿਕਾ ਅਦਾ ਕਰ ਰਹੀ ਹੈ। ਉਨ੍ਹਾਂ ਸਪੱਸ਼ਟ ਕੀਤਾ ਕਿ ਸ਼੍ਰੋਮਣੀ ਕਮੇਟੀ ਦਾ ਬਜਟ ਪੰਜਾਬ ਸਰਕਾਰ ਦੇ ਮੁਕਾਬਲੇ ੧ ਫੀਸਦੀ ਤੋਂ ਘੱਟ ਹੈ, ਜਦਕਿ ਕੁਝ ਲੋਕਾਂ ਵੱਲੋਂ ਜਾਣਬੁਝ ਕੇ ਇਹ ਬਿਰਤਾਂਤ ਸਿਰਜਿਆ ਜਾਂਦਾ ਹੈ ਕਿ ਸ਼੍ਰੋਮਣੀ ਕਮੇਟੀ ਦਾ ਬਜਟ ਪੰਜਾਬ ਸਰਕਾਰ ਤੋਂ ਵੱਧ ਹੈ। ਉਨ੍ਹਾਂ ਵਚਨਬੱਧਤਾ ਪ੍ਰਗਟਾਈ ਕਿ ਸਿੱਖ ਸੰਸਥਾ ਸੰਗਤ ਦੇ ਸਹਿਯੋਗ ਨਾਲ ਸਿੱਖੀ ਦੇ ਪ੍ਰਚਾਰ ਪ੍ਰਸਾਰ ਦੇ ਨਾਲ-ਨਾਲ ਕੌਮੀ ਮੁੱਦਿਆਂ 'ਤੇ ਆਪਣੀ ਗਤੀਸ਼ੀਲਤਾ ਬਣਾਈ ਰੱਖੇਗੀ ਅਤੇ ਕੌਮ ਦੀ ਚੜ੍ਹਦੀ ਕਲਾ ਲਈ ਕੀਤੇ ਜਾਣ ਵਾਲੇ ਕਾਰਜਾਂ ਵਿਚ ਦੋ ਕਦਮ ਅੱਗੇ ਰਹੇਗੀ।

ਬਜਟ ਇਸਲਾਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ, ਮੈਂਬਰ ਬਾਬਾ ਗੁਰਪ੍ਰੀਤ ਸਿੰਘ ਰੰਧਾਵਾ, ਸ. ਬਲਵਿੰਦਰ ਸਿੰਘ ਬੈਂਸ ਤੇ ਸ. ਸੁਖਹਰਪ੍ਰੀਤ ਸਿੰਘ ਰੋਡੇ ਨੇ ਵੀ ਸੰਬੋਧਨ ਕੀਤਾ। ਇਜਲਾਸ ਦੀ ਕਾਰਵਾਈ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਚਲਾਈ। ਅਰਦਾਸ ਸਿੰਘ ਸਾਹਿਬ ਗਿਆਨੀ ਸੁਲਤਾਨ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਲਿਆ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸ. ਅਲਵਿੰਦਰਪਾਲ ਸਿੰਘ ਪੱਖੋਕੇ, ਸੀਨੀਅਰ ਮੀਤ ਪ੍ਰਧਾਨ ਸ. ਹਰਭਜਨ ਸਿੰਘ ਮਸਾਣਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖਾਲਸਾ, ਜਨਰਲ ਸਕੱਤਰ ਲਈ ਭਾਈ ਰਾਜਿੰਦਰ ਸਿੰਘ ਮਹਿਤਾ, ਅੰਤ੍ਰਿੰਗ ਕਮੇਟੀ ਮੈਂਬਰ ਸ. ਰਘਬੀਰ ਸਿੰਘ ਸਹਾਰਨਮਾਜਰਾ, ਸ. ਜਸਮੇਰ ਸਿੰਘ ਲਾਛੜੂ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਗੁਰਪ੍ਰੀਤ ਸਿੰਘ ਝੱਬਰ, ਸ. ਅਮਰਜੀਤ ਸਿੰਘ ਭਲਾਈਪੁਰ, ਬੀਬੀ ਜਸਪਾਲ ਕੌਰ, ਸ. ਜਸਵੰਤ ਸਿੰਘ ਪੁੜੈਣ, ਸ਼੍ਰੋਮਣੀ ਕਮੇਟੀ ਮੈਂਬਰ ਸ. ਦਲਜੀਤ ਸਿੰਘ ਭਿੰਡਰ, ਬੀਬੀ ਹਰਜਿੰਦਰ ਕੌਰ, ਸ. ਬਲਦੇਵ ਸਿੰਘ ਕਾਇਮਪੁਰ, ਸ. ਜਗਸੀਰ ਸਿੰਘ ਮਾਗੇਆਣਾ, ਸ. ਗੁਰਪਾਲ ਸਿੰਘ ਗੋਰਾ, ਬੀਬੀ ਕਿਰਨਵੀਰ ਕੌਰ, ਸ. ਨਤਵੇਜ ਸਿੰਘ ਕਾਉਣੀ, ਸ. ਕੌਰ ਸਿੰਘ ਬਹਾਵਵਾਲਾ, ਬੀਬੀ ਪਰਮਿੰਦਰ ਕੌਰ, ਸ. ਦਰਸ਼ਨ ਸਿੰਘ ਬਰਾੜ, ਸ. ਪ੍ਰੀਤਮ ਸਿੰਘ ਮਲਸੀਹਾਂ, ਸ. ਬਲਵਿੰਦਰ ਸਿੰਘ ਭੰਮਾਂ ਲੰਡਾ, ਸ. ਸਤਪਾਲ ਸਿੰਘ ਤਲਵੰਡੀ, ਸ. ਗੁਰਮੀਤ ਸਿੰਘ ਬੂਹ, ਬੀਬੀ ਨਰਿੰਦਰ ਕੌਰ, ਸ. ਗੁਰਮੇਲ ਸਿੰਘ ਸੰਗਤਪੁਰਾ, ਸ. ਸੁਖਹਰਪ੍ਰੀਤ ਸਿੰਘ ਰੋਡੇ, ਬੀਬੀ ਗੁਰਿੰਦਰ ਕੌਰ ਭੋਲੂਵਾਲਾ, ਸ. ਸ਼ੇਰ ਸਿੰਘ ਮੰਡਵਾਲਾ, ਸ. ਫੁੰਮਣ ਸਿੰਘ, ਬੀਬੀ ਜੋਗਿੰਦਰ ਕੌਰ ਰਠੌਰ, ਸ. ਸੁਰਜੀਤ ਸਿੰਘ ਰਾਏਪੁਰ, ਬੀਬੀ ਪਰਮਜੀਤ ਕੌਰ, ਸ. ਗੋਬਿੰਦ ਸਿੰਘ ਲੌਂਗੋਵਾਲ, ਸ. ਮਲਕੀਤ ਸਿੰਘ ਚੰਗਾਲ, ਸ. ਪਰਮਜੀਤ ਸਿੰਘ ਖਾਲਸਾ, ਬੀਬੀ ਸ਼ਰਨਜੀਤ ਕੌਰ, ਸ. ਭੁਪਿੰਦਰ ਸਿੰਘ ਭਲਵਾਨ, ਸ. ਹਰਦੇਵ ਸਿੰਘ ਰੋਂਗਲਾ, ਸ. ਸਤਵਿੰਦਰ ਸਿੰਘ ਟੌਹੜਾ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਨਿਰਮੈਲ ਸਿੰਘ ਜੌਲਾਂ, ਸ. ਸੁਰਜੀਤ ਸਿੰਘ ਗੜ੍ਹੀ, ਬਾਬਾ ਗੁਰਪ੍ਰੀਤ ਸਿੰਘ, ਸ. ਅਵਤਾਰ ਸਿੰਘ ਰਿਆ, ਸ. ਰਵਿੰਦਰ ਸਿੰਘ ਖਾਲਸਾ, ਸ. ਚਰਨ ਸਿੰਘ ਆਲਮਗੀਰ, ਸ. ਹਰਪਾਲ ਸਿੰਘ ਜੱਲਾ, ਸ. ਗੁਰਪ੍ਰੀਤ ਸਿੰਘ ਗਰਚਾ, ਸ. ਜਗਜੀਤ ਸਿੰਘ ਤਲਵੰਡੀ, ਸ. ਬਲਵਿੰਦਰ ਸਿੰਘ ਬੈਂਸ, ਸ. ਸਰਬੰਸ ਸਿੰਘ ਮਾਣਕੀ, ਬੀਬੀ ਹਰਜਿੰਦਰ ਕੌਰ, ਸ. ਬਲਦੇਵ ਸਿੰਘ ਕਲਿਆਣ, ਬੀਬੀ ਦਵਿੰਦਰ ਕੌਰ ਕਾਲੜਾ, ਸ. ਰਣਜੀਤ ਸਿੰਘ ਕਾਹਲੋਂ, ਬੀਬੀ ਗੁਰਮੀਤ ਕੌਰ ਭਟਨੂਰਾ, ਬੀਬੀ ਗੁਰਪ੍ਰੀਤ ਕੌਰ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਬਲਜੀਤ ਸਿੰਘ ਜਲਾਲਉਸਮਾਂ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਬਲਵਿੰਦਰ ਸਿੰਘ ਵੇਂਈਪੂਈਂ, ਸ. ਗੁਰਬਚਨ ਸਿੰਘ ਕਰਮੂੰਵਾਲਾ, ਬੀਬੀ ਹਰਜਿੰਦਰ ਕੌਰ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਅਲਵਿੰਦਰਪਾਲ ਸਿੰਘ ਪੱਖੋਕੇ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਸੁਰਜੀਤ ਸਿੰਘ ਭਿੱਟੇਵੱਡ, ਬੀਬੀ ਬਲਵਿੰਦਰ ਕੌਰ ਲੋਪੋਕੇ, ਸ. ਅਮਰੀਕ ਸਿੰਘ ਵਿਛੋਆ, ਬੀਬੀ ਸਵਰਨ ਕੌਰ ਤੇੜਾ, ਸ. ਅਮਰਜੀਤ ਸਿੰਘ ਬੰਡਾਲਾ, ਸ. ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਗੁਰਨਾਮ ਸਿੰਘ ਜੱਸਲ, ਬੀਬੀ ਜਸਵੀਰ ਕੌਰ ਜੱਫਰਵਾਲ, ਸ. ਰਵਿੰਦਰ ਸਿੰਘ ਚੱਕ, ਸ. ਸੁਰਿੰਦਰ ਸਿੰਘ ਠੇਕੇਦਾਰ, ਸ. ਜੰਗ ਬਹਾਦਰ ਸਿੰਘ ਰਾਏ, ਸ. ਅਮਰਜੀਤ ਸਿੰਘ ਚਾਵਲਾ, ਸ. ਅਜਮੇਰ ਸਿੰਘ ਖੇੜਾ, ਬੀਬੀ ਪਰਮਜੀਤ ਕੌਰ ਲਾਂਡਰਾਂ, ਭਾਈ ਰਾਮ ਸਿੰਘ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਸੁਖਜੀਤ ਸਿੰਘ ਕਾਦੀਆਂ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਫੈਡਰੇਸ਼ਨ ਆਗੂ ਸ. ਜਸਬੀਰ ਸਿੰਘ ਘੁੰਮਣ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਪਰਮਜੀਤ ਸਿੰਘ ਸਰੋਆ ਆਦਿ ਹਾਜ਼ਰ ਸਨ।੨੯ ਮਾਰਚ

# ਸ਼੍ਰੋਮਣੀ ਕਮੇਟੀ ਵੱਲੋਂ ਅੰਮ੍ਰਿਤਧਾਰੀ ਬੱਚਿਆਂ ਨੂੰ 1 ਕਰੋੜ 43 ਲੱਖ ਰੁਪਏ ਦੇ ਵਜੀਫੇ ਜਾਰੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਦਿਅਕ ਅਦਾਰਿਆਂ ਵਿਚ ਪੜ੍ਹ ਰਹੇ ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਸਾਲ ੨੦੨੩-੨੪ ਲਈ ੧ ਕਰੋੜ ੪੩ ਲੱਖ ੯੪ ਹਜ਼ਾਰ ਰੁਪਏ ਦੀ ਵਜੀਫਾ ਰਾਸ਼ੀ ਦਿੱਤੀ ਗਈ। ਅੱਜ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਇਸ ਵਜੀਫ਼ਾ ਰਾਸ਼ੀ ਦੇ ਚੈੱਕ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਵਿਦਿਅਕ ਅਦਾਰਿਆਂ ਦੇ ਨੁਮਾਇੰਦਿਆਂ ਨੂੰ ਸੌਂਪੇ। ਇਸ ਮੌਕੇ ਐਡਵੋਕੇਟ ਧਾਮੀ ਨੇ ਕਿਹਾ ਕਿ ਸਿੱਖੀ ਦੇ ਪ੍ਰਚਾਰ ਪ੍ਰਸਾਰ ਲਈ ਸ਼੍ਰੋਮਣੀ ਕਮੇਟੀ ਵੱਲੋਂ ਵਿਸ਼ੇਸ਼ ਯਤਨ ਕੀਤੇ ਜਾਂਦੇ ਹਨ, ਜਿਸ ਤਹਿਤ ਅੰਮ੍ਰਿਤਧਾਰੀ ਵਿਦਿਆਰਥੀਆਂ ਲਈ ਵਜੀਫਾ ਰਾਸ਼ੀ ਦੀ ਯੋਜਨਾ ਚਲਾਈ ਜਾ ਰਹੀ ਹੈ। ਇਸ ਤਹਿਤ ਹਰ ਸਾਲ ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਉਨ੍ਹਾਂ ਦੀਆਂ ਫੀਸਾਂ ਲਈ ਵਜੀਫੇ ਦਿੱਤੇ ਜਾਂਦੇ ਹਨ। ਇਸ ਵਾਰ ੨੭੯੧ ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ੧ ਕਰੋੜ ੪੩ ਲੱਖ ੯੪ ਹਜ਼ਾਰ ਰੁਪਏ ਦੀ ਰਾਸ਼ੀ ਵੰਡੀ ਗਈ ਹੈ। ਉਨ੍ਹਾਂ ਦੱਸਿਆ ਕਿ ਇਸ ਤੋਂ ਇਲਾਵਾ ਧਰਮ ਪ੍ਰਚਾਰ ਕਮੇਟੀ ਵੱਲੋਂ ਧਾਰਮਿਕ ਪ੍ਰੀਖਿਆ ਰਾਹੀਂ ਵੀ ਵਿਸ਼ੇਸ਼ ਤੌਰ 'ਤੇ ਵਜੀਫੇ ਦਿੱਤੇ ਜਾਂਦੇ ਹਨ, ਜੋ ਲੱਖਾਂ ਰੁਪਏ ਵਿਚ ਹੁੰਦੇ ਹਨ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਉਹ ਆਪਣੇ ਬੱਚਿਆਂ ਨੂੰ ਬਾਣੀ ਅਤੇ ਬਾਣੇ ਨਾਲ ਜੋੜਨ, ਤਾਂ ਜੋ ਇਨ੍ਹਾਂ ਯੋਜਨਾਵਾਂ ਦਾ ਵੱਧ ਤੋਂ ਵੱਧ ਨੌਜੁਆਨ ਲਾਭ ਲੈ ਸਕਣ।

ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜੈਬ ਸਿੰਘ ਅਭਿਆਸੀ, ਸ. ਅਵਤਾਰ ਸਿੰਘ ਰਿਆ, ਸ. ਹਰਪਾਲ ਸਿੰਘ ਜੱਲਾ, ਸ. ਸੁਰਜੀਤ ਸਿੰਘ ਤੁਗਲਵਾਲਾ, ਸ. ਅਜਮੇਰ ਸਿੰਘ ਖੇੜਾ, ਸ. ਜਰਨੈਲ ਸਿੰਘ ਕਰਤਾਰਪੁਰ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਮੀਤ ਸਕੱਤਰ ਪ੍ਰੋ. ਸੁਖਦੇਵ ਸਿੰਘ, ਸ. ਸ਼ਾਹਬਾਜ਼ ਸਿੰਘ, ਸਹਾਇਕ ਡਾਇਰੈਕਟਰ ਬੀਬੀ ਸਤਵੰਤ ਕੌਰ, ਪ੍ਰਿੰਸੀਪਲ ਡਾ. ਕੁਲਵਿੰਦਰ ਸਿੰਘ, ਸੁਪਰਡੈਂਟ ਸ. ਨਿਸ਼ਾਨ ਸਿੰਘ ਆਦਿ ਮੌਜੂਦ ਸਨ।੨੯ ਮਾਰਚ

# ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਪਰਮਜੀਤ ਸਿੰਘ ਤੇ ਹੋਰਾਂ ਨੂੰ ਸੇਵਾ ਮੁਕਤ ਹੋਣ 'ਤੇ ਕੀਤਾ ਸਨਮਾਨਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਅੱਜ ਸੇਵਾ ਮੁਕਤ ਹੋਏ ਮੀਤ ਸਕੱਤਰ ਸ. ਪਰਮਜੀਤ ਸਿੰਘ, ਸੁਪਰਵਾਈਜ਼ਰ ਸ. ਨਿਰੰਜਨ ਸਿੰਘ, ਸ/ਸੁਪਰਵਾਈਜ਼ਰ ਸ. ਇੰਦਰਜੀਤ ਸਿੰਘ, ਗੁਰਦੁਆਰਾ ਇੰਸਪੈਕਟਰ ਸ. ਲਖਬੀਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਸੁਪਰਵਾਈਜ਼ਰ ਸ. ਸੁਖਦੇਵ ਸਿੰਘ ਤੁੜ ਤੇ ਕਾਰਪੇਂਟਰ ਸ. ਸੁਖਦੇਵ ਸਿੰਘ ਨੂੰ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਤੇ ਹੋਰ ਅਧਿਕਾਰੀਆਂ ਨੇ ਗੁਰੂ ਬਖਸ਼ਿਸ਼ ਸਿਰੋਪਾਓ, ਸ੍ਰੀ ਸਾਹਿਬ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਮਾਡਲ ਦੇ ਕੇ ਸਨਮਾਨਤ ਕੀਤਾ।

ਇਸ ਮੌਕੇ ਸਕੱਤਰ ਸ. ਪ੍ਰਤਾਪ ਸਿੰਘ ਨੇ ਕਿਹਾ ਕਿ ਗੁਰੂ ਘਰ ਦੀਆਂ ਸੇਵਾਵਾਂ ਵਿਚ ਡਿਊਟੀ ਮਿਲਣੀ ਵੱਡੇ ਭਾਗਾਂ ਦੀ ਗੱਲ ਹੈ, ਕਿਉਂਕਿ ਇਥੇ ਡਿਊਟੀ ਕਰਦਿਆਂ ਜਿਥੇ ਅਸੀਂ ਆਪਣਾ ਪਰਿਵਾਰਕ ਨਿਰਬਾਹ ਕਰਦੇ ਹਾਂ ਉਥੇ ਸਾਨੂੰ ਸੇਵਾ ਕਮਾਉਣ ਦਾ ਮੌਕਾ ਵੀ ਮਿਲਦਾ ਹੈ। ਉਨ੍ਹਾਂ ਸੇਵਾ ਮੁਕਤ ਹੋਏ ਅਧਿਕਾਰੀਆਂ ਤੇ ਕਰਮਚਾਰੀਆਂ ਦੇ ਕੰਮ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਇਨ੍ਹਾਂ ਨੇ ਆਪਣੇ ਜ਼ੁੰਮੇ ਲੱਗੀ ਡਿਊਟੀ ਪੂਰੀ ਤਨਦੇਹੀ ਨਾਲ ਨਿਭਾਈ ਹੈ ਅਤੇ ਆਸ ਕਰਦੇ ਹਾਂ ਕਿ ਭਵਿੱਖ ਵਿਚ ਨਿਸ਼ਕਾਮ

ਭਾਵਨਾ ਨਾਲ ਸਿੱਖ ਸੰਸਥਾ ਦੀਆਂ ਗਤੀਵਿਧੀਆਂ ਨੂੰ ਸੰਗਤਾਂ ਤੱਕ ਪਹੁੰਚਾਉਣ ਲਈ ਸਹਿਯੋਗ ਕਰਦੇ ਰਹਿਣਗੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਬਿਜੈ ਸਿੰਘ, ਸ. ਪ੍ਰੀਤਪਾਲ ਸਿੰਘ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ. ਕੁਲਦੀਪ ਸਿੰਘ ਰੋਡੇ, ਸ. ਗੁਰਚਰਨ ਸਿੰਘ ਕੋਹਾਲਾ, ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਜਸਵਿੰਦਰ ਸਿੰਘ ਜੱਸੀ, ਸ. ਸ਼ਾਹਬਾਜ਼ ਸਿੰਘ, ਸ. ਹਰਭਜਨ ਸਿੰਘ ਵਕਤਾ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ ਅਤੇ ਸੇਵਾ ਮੁਕਤ ਕਰਮਚਾਰੀਆਂ ਦੇ ਪਰਿਵਾਰਕ ਮੈਂਬਰ ਹਾਜ਼ਰ ਸਨ। ੩੧ ਮਾਰਚ

# ਹਲਕਾ ਦੋਰਾਹਾ/ਪਾਇਲ ਦੀਆਂ ਸੰਗਤਾਂ ਨੇ ਧੰਨ ਧੰਨ ਗੁਰੂ ਰਾਮਦਾਸ ਲੰਗਰ ਵਿਖੇ ਕੀਤੀ ਸੇਵਾ

ਧੰਨ ਧੰਨ ਗੁਰੂ ਰਾਮਦਾਸ ਲੰਗਰ ਸੇਵਾ ਵਿੱਚ ਹਿੱਸਾ ਲੈਕੇ ਵਾਪਸ ਪਰਤੀਆਂ ਸੰਗਤਾਂ ਦਾ ਧੰਨਵਾਦ ਕਰਦਿਆਂ ਜੱਥੇਦਾਰ ਹਰਪਾਲ ਸਿੰਘ ਜੱਲਾ ਨੇ ਆਖਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਲਕਾ ਦੋਰਾਹਾ/ਪਾਇਲ ਦੀਆਂ ਸੰਗਤਾਂ ਨੇ ਸੈਂਕੜਿਆਂ ਦੀ ਗਿਣਤੀ ਵਿੱਚ ਸੱਚ ਖੰਡ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗੁਰੂ ਰਾਮਦਾਸ ਲੰਗਰ ਸੇਵਾ ਵਿੱਚ ਹਿੱਸਾ ਲਿਆ। ਦਰਸ਼ਨ ਇਸ਼ਨਾਨ ਕਰਕੇ ਆਪਣਾ ਜੀਵਨ ਸਫਲਾ ਕੀਤਾ। ਦੂਸਰੇ ਦਿਨ ਸ਼ਾਮੀ ਵਾਪਿਸ ਆਈਆਂ। ਜੱਥੇਦਾਰ ਜੱਲਾ ਨੇ ਜਿਨ੍ਹਾਂ ਜਿਨ੍ਹਾਂ ਪ੍ਰੇਮੀਆਂ ਨੇ ਤਨ, ਮਨ, ਧਨ ਨਾਲ ਯੋਗਦਾਨ ਪਾਇਆ ਉਨ੍ਹਾਂ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਅਤੇ ਗੁਰੂ ਰਾਮਦਾਸ ਜੀ ਸਭਨੀ ਪਰਵਾਰੀਂ ਸੁੱਖ-ਸ਼ਾਂਤੀ, ਤੰਦਰੁਸਤੀ, ਚੜਦੀ ਕਲਾ ਵਿੱਚ ਰੱਖਣ। ਉਨ੍ਹਾਂ ਆਖਿਆ ਕਿ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਵਾਪਸੀ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਚੀਫ ਸਕੱਤਰ ਸਰਦਾਰ ਪਰਤਾਪ ਸਿੰਘ ਜੀ, ਅਤੇ ਸਰਦਾਰ ਭਗਵੰਤ ਸਿੰਘ ਜੀ ਧੰਗੇੜਾ ਨੇ ਸਿਰਪਾਓ ਗੁਰੂ ਘਰ ਦੀ ਬਖਸ਼ਿਸ਼ ਦਿੱਤੀ। ਇਸ ਮੌਕੇ ਹੋਰਨਾਂ ਤੋਂ ਇਲਾਵਾ ਜੱਥੇਦਾਰ ਦਵਿੰਦਰ ਸਿੰਘ ਟਿੰਬਰਵਾਲ, ਸਰਦਾਰ  ਸਰਦਾਰ ਮਨਜੀਤ ਸਿੰਘ ਜੀ ਮਦਨੀਪੁਰ ਹਲਕਾ ਇੰਚਾਰਜ ਪਾਇਲ,ਹਰਮਿੰਦਰ ਸਿੰਘ ਯੂ ਐਸ ਏ ਜਰਗ, ਸਰਦਾਰ ਅਮਰਜੀਤ ਸਿੰਘ ਮਾਂਗੇਵਾਲ, ਨੰਬਰਦਾਰ ਸ਼ਮਸ਼ੇਰ ਸਿੰਘ ਜੱਥੇਦਾਰ ਬਹਾਦੁਰ ਸਿੰਘ ਰੱਬੋਂ,ਰਾੜਾ ਸਾਹਿਬ, ਸਾਬਕਾ ਸਰਪੰਚ ਜਰਨੈਲ ਸਿੰਘ ਕਿਲਾ ਹਾਂਸ, ਜੱਥੇਦਾਰ ਤਾਰਾ ਸਿੰਘ ਘੁਡਾਣੀ, ਸਰਦਾਰ ਰਘਬੀਰ ਸਿੰਘ ਟਿੰਬਰਵਾਲ, ਸਰਦਾਰ ਜਸਵੰਤ ਸਿੰਘ ਬੇਰਕਲਾ, ਸਰਦਾਰ ਭਵਨ ਦੀਪ ਸਿੰਘ ਮੰਡੇਰ, ਸਰਦਾਰ ਸੁਖਵਿੰਦਰ ਸਿੰਘ ਦੌਲਤਪੁਰ, ਸਰਦਾਰ ਜਗਦੇਵ ਸਿੰਘ ਮੰਡੇਰ, ਸਰਦਾਰ ਦਰਸ਼ਨ ਸਿੰਘ ਭੀਖੀ, ਸਰਦਾਰ ਬਲਵੰਤ ਸਿੰਘ ਪ੍ਰਚਾਰਕ, ਸਰਦਾਰ ਕੁਲਦੀਪ ਸਿੰਘ ਪ੍ਰਚਾਰਕ, ਸਰਦਾਰ ਬੂਟਾ ਸਿੰਘ ਮਾਂਗਟ ਜੱਲਾ ਹਾਜ਼ਰ ਸਨ।

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਲਈ ਟੈਕਨੀਕਲ ਸਮਾਨ ਭੇਟ

ਗਿਆਨੀ ਗੁਰਬਖਸ਼ ਸਿੰਘ ਗੁਲਸ਼ਨ ਪ੍ਰਚਾਰਕ ਜਥਾ ਯੂ.ਕੇ., ਸ. ਸੁਰਿੰਦਰ ਸਿੰਘ ਅਟਾਰੀਵਾਲਾ, ਕੌਂਸਲਰ ਇੰਦਰ ਸਿੰਘ ਜੰਮੂ ਅਤੇ ਰਾਗੀ ਸੀਤਲ ਸਿੰਘ ਸਿਤਾਰਾ ਦੇ ਪਰਿਵਾਰਾਂ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਲਈ ਐਲ.ਈ.ਡੀ. ੦੪ ਨਗ, ੩੨ ਚੈਨਲ ਐਨ.ਵੀ.ਆਰ. ੦੪ ਨਗ, ੪ ਟੀ.ਬੀ. ਹਾਰਡ ਡਿਸਕ ੦੨ ਨਗ, ਪੀ.ਟੀ.ਜ਼ੈਡ. ਦਹੂਆ ੦੧ ਨਗ ਅਤੇ ਆਰ.ਜੇ. ੪੫ ਕਨੈਕਟਰ (ਤਿੰਨ ਲੱਖ ਇੱਕ ਹਜ਼ਾਰ ਰੁਪਏ ਦਾ ਸਮਾਨ) ਭੇਟ ਕੀਤੇ ਗਏ। ਇਸ ਸਮੇਂ ਉਨ੍ਹਾਂ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ ਵੱਲੋਂ ਸਨਮਾਨਿਤ ਕੀਤਾ ਗਿਆ। ■

ਕਾਰਵਾਈ ਬਜਟ ਇਜਲਾਸ

ੴ ਸਤਿਗੁਰ ਪ੍ਰਸਾਦਿ॥

**ਕਾਰਵਾਈ ਜਨਰਲ ਸਮਾਗਮ (ਬਜਟ ਇਜਲਾਸ)**

**੧੬ ਚੇਤ ਸੰਮਤ ਨਾਨਕਸ਼ਾਹੀ ੫੫੬**

**੨੯ ਮਾਰਚ ੨੦੨੪**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰਜਿਸਟਰਡ ਪੱਤਰ ਨੰਬਰ ੨੩੪੯੦ ਮਿਤੀ ੦੪-੦੩-੨੦੨੪ ਰਾਹੀਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਬਜਟ ਸਮਾਗਮ ਦੀ ਇਕੱਤਰਤਾ ੧੬ ਚੇਤ ਸੰਮਤ ਨਾਨਕਸ਼ਾਹੀ ੫੫੬ (ਮੁਤਾਬਿਕ ੨੯ ਮਾਰਚ ੨੦੨੪) ਦਿਨ ਸ਼ੁੱਕਰਵਾਰ ਨੂੰ ਬਾਅਦ ਦੁਪਹਿਰ ੧.੦੦ ਵਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫਤਰ ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਐਡਵੋਕੇਟ ਸ੍ਰ. ਹਰਜਿੰਦਰ ਸਿੰਘ ਜੀ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਪ੍ਰਧਾਨਗੀ ਹੇਠ ਆਰੰਭ ਹੋਈ। ਇਕੱਤਰਤਾ ਵਿੱਚ ਹੇਠ ਲਿਖੇ ਮੈਂਬਰ ਸਾਹਿਬਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਸ਼ਾਮਿਲ ਹੋਏ:-

| ਸੀ.ਨੰ. | | ਹਲਕਾ ਨੰ:/ਨਾਮ ਹਲਕਾ | ਨਾਮ ਮੈਂਬਰ ਸਾਹਿਬਾਨ |
|---|---|---|---|
| **ਹਿਮਾਚਲ** | | | |
| ੧. | ੧ | ਸ਼ਿਮਲਾ | ਸ੍ਰ. ਦਲਜੀਤ ਸਿੰਘ ਜੀ ਭਿੰਡਰ |
| **ਚੰਡੀਗੜ੍ਹ** | | | |
| ੨. | ੨ | ਚੰਡੀਗੜ੍ਹ | ਬੀਬੀ ਹਰਜਿੰਦਰ ਕੌਰ ਜੀ |
| **ਹਰਿਆਣਾ ਰਾਜ** | | | |
| ੩ | ੪/੧ | ਯਮੁਨਾ ਨਗਰ | ਸ੍ਰ: ਬਲਦੇਵ ਸਿੰਘ ਜੀ ਕਾਇਮਪੁਰ |
| ੪ | ੫ | ਕੁਰਕਸ਼ੇਤਰ | ਸ੍ਰ. ਹਰਭਜਨ ਸਿੰਘ ਜੀ ਮਸਾਣਾ |
| ੫ | ੧੦ | ਡੱਬਵਾਲੀ | ਸ੍ਰ. ਜਗਸੀਰ ਸਿੰਘ ਜੀ ਮਾਂਗੇਆਣਾ |
| **ਪੰਜਾਬ ਰਾਜ** | | | |
| **ਜ਼ਿਲ੍ਹਾ ਮੁਕਤਸਰ ਸਾਹਿਬ** | | | |
| ੬ | ੧੨/੧ | ਗਿੱਦੜਬਾਹਾ | ਗੁਰਪਾਲ ਸਿੰਘ ਜੀ ਗੋਰਾ |
| ੭ | ੧੨/੨. | ਗਿੱਦੜਬਾਹਾ | ਬੀਬੀ ਕਿਰਨਵੀਰ ਕੌਰ ਜੀ |
| **ਜ਼ਿਲ੍ਹਾ ਫਿਰੋਜ਼ਪੁਰ** | | | |
| ੮ | ੧੩ | ਦੋਦਾ | ਸ੍ਰ. ਨਵਤੇਜ ਸਿੰਘ ਜੀ ਕਾਉਣੀ |
| ੯ | ੧੫/੧ | ਅਬੋਹਰ | ਸ੍ਰ: ਕੌਰ ਸਿੰਘ ਜੀ |
| ੧੦ | ੧੫/੨ | ਅਬੋਹਰ | ਬੀਬੀ ਪਰਮਿੰਦਰ ਕੌਰ ਜੀ |
| ੧੧ | ੧੭ | ਜਲਾਲਾਬਾਦ | ਸ੍ਰ. ਦਰਸ਼ਨ ਸਿੰਘ ਜੀ |
| ੧੨ | ੧੮ | ਮਮਦੋਟ | ਸ੍ਰ. ਪ੍ਰੀਤਮ ਸਿੰਘ ਜੀ ਮਲਸ਼ੀਆਂ |
| ੧੩ | ੧੯/੨ | ਫਿਰੋਜ਼ਪੁਰ | ਸ੍ਰ. ਬਲਵਿੰਦਰ ਸਿੰਘ ਜੀ |
| ੧੪ | ੨੦/੧ | ਤਲਵੰਡੀ ਭਾਈ | ਸ੍ਰ. ਸਤਪਾਲ ਸਿੰਘ ਜੀ |
| ੧੫ | ੨੧ | ਜੀਰਾ | ਸ੍ਰ. ਗੁਰਮੀਤ ਸਿੰਘ ਜੀ ਬੂਹਗੁੱਜਰਾਂ |
| ੧੬ | ੨੪/੨ | ਬੱਧਨੀ ਕਲਾਂ | ਬੀਬੀ ਨਰਿੰਦਰ ਕੌਰ ਜੀ |

| | | | |
|---|---|---|---|
| ੧੭ | ੨੫ | ਨਿਹਾਲ ਸਿੰਘ ਵਾਲਾ | ਸ੍ਰ. ਗੁਰਮੇਲ ਸਿੰਘ ਜੀ |
| ੧੮ | ੨੬ | ਬਾਘਾ ਪੁਰਾਣਾ | ਸ੍ਰ. ਸੁਖਹਰਪ੍ਰੀਤ ਸਿੰਘ ਜੀ ਰੋਡੇ |
| **ਜ਼ਿਲ੍ਹਾ ਫਰੀਦਕੋਟ** | | | |
| ੧੯ | ੨੮/੨ | ਫਰੀਦਕੋਟ | ਬੀਬੀ ਗੁਰਿੰਦਰ ਕੌਰ ਜੀ |
| ੨੦ | ੨੯ | ਕੋਟਕਪੂਰਾ | ਸ੍ਰ. ਸ਼ੇਰ ਸਿੰਘ ਜੀ ਮੰਡਵਾਲਾ |
| **ਜ਼ਿਲ੍ਹਾ ਬਠਿੰਡਾ** | | | |
| ੨੧ | ੩੧/੧ | ਭਗਤਾ | ਸ੍ਰ. ਛੁੰਮਣ ਸਿੰਘ ਜੀ |
| ੨੨ | ੩੪/੨ | ਬੱਲੂਆਣਾ | ਬੀਬੀ ਜੋਗਿੰਦਰ ਕੌਰ ਜੀ ਰਾਠੌਰ |
| **ਜ਼ਿਲ੍ਹਾ ਮਾਨਸਾ** | | | |
| ੨੩ | ੩੭ | ਸਰਦੂਲਗੜ੍ਹ | ਸ੍ਰ: ਸੁਰਜੀਤ ਸਿੰਘ ਜੀ ਰਾਏਪੁਰ |
| ੨੪ | ੩੯ | ਜੋਗਾ | ਸ੍ਰ. ਗੁਰਪ੍ਰੀਤ ਸਿੰਘ ਜੀ ਝੱਬਰ |
| **ਜ਼ਿਲ੍ਹਾ ਸੰਗਰੂਰ** | | | |
| ੨੫ | ੪੧ | ਮੂਨਕ | ਬੀਬੀ ਪਰਮਜੀਤ ਕੌਰ ਜੀ |
| ੨੬ | ੪੨/੨ | ਸੁਨਾਮ | ਬੀਬੀ ਜਸਪਾਲ ਕੌਰ ਜੀ |
| ੨੭ | ੪੩/੧ | ਲੌਂਗੋਵਾਲ | ਭਾਈ ਗੋਬਿੰਦ ਸਿੰਘ ਜੀ |
| ੨੮ | ੪੩/੨ | ਲੌਂਗੋਵਾਲ | ਸ੍ਰ. ਮਲਕੀਤ ਸਿੰਘ ਜੀ ਚੰਗਾਲ |
| **ਜਿਲ੍ਹਾ ਬਰਨਾਲਾ** | | | |
| ੨੯ | ੪੪ | ਬਰਨਾਲਾ | ਸ੍ਰ. ਪਰਮਜੀਤ ਸਿੰਘ ਜੀ ਖਾਲਸਾ |
| **ਜ਼ਿਲ੍ਹਾ ਸੰਗਰੂਰ** | | | |
| ੩੦ | ੪੭/੨ | ਧੂਰੀ | ਬੀਬੀ ਸ਼ਰਨਜੀਤ ਕੌਰ ਜੀ |
| ੩੧ | ੪੯ | ਅਮਰਗੜ੍ਹ | ਸ੍ਰ. ਭੁਪਿੰਦਰ ਸਿੰਘ ਜੀ ਭਲਵਾਨ |
| ੩੨ | ੫੧/੧ | ਦਿੜਬਾ | ਸ੍ਰ. ਹਰਦੇਵ ਸਿੰਘ ਜੀ ਰੋਗਲਾ |
| **ਜ਼ਿਲ੍ਹਾ ਪਟਿਆਲਾ** | | | |
| ੩੩ | ੫੪ | ਭਾਦਸੋਂ | ਸ੍ਰ. ਸਤਵਿੰਦਰ ਸਿੰਘ ਜੀ ਟੌਹੜਾ |
| ੩੪ | ੫੫/੧ | ਡਕਾਲਾ | ਸ੍ਰ. ਜਰਨੈਲ ਸਿੰਘ ਜੀ ਕਰਤਾਰਪੁਰ |
| ੩੫ | ੫੭/੧ | ਸਨੌਰ | ਸ੍ਰ. ਜਸਮੇਰ ਸਿੰਘ ਜੀ ਲਾਛੜੂ |
| ੩੬ | ੫੮ | ਡੇਰਾ ਬੱਸੀ | ਸ੍ਰ. ਨਿਰਮੈਲ ਸਿੰਘ ਜੀ ਜੌਲਾਂ |
| ੩੭ | ੫੯ | ਰਾਜਪੁਰਾ | ਸ੍ਰ. ਸੁਰਜੀਤ ਸਿੰਘ ਜੀ ਗੜ੍ਹੀ |
| **ਜ਼ਿਲ੍ਹਾ ਫਤਹਿਗੜ੍ਹ ਸਾਹਿਬ** | | | |
| ੩੮ | ੬੦ | ਫਤਹਿਗੜ੍ਹ ਸਾਹਿਬ | ਸ੍ਰ. ਗੁਰਪ੍ਰੀਤ ਸਿੰਘ ਜੀ |
| ੩੯ | ੬੧/੨ | ਬੱਸੀ ਪਠਾਣਾ | ਸ੍ਰ. ਅਵਤਾਰ ਸਿੰਘ ਜੀ ਰਿਆ |
| ੪੦ | ੬੨ | ਅਮਲੋਹ | ਸ੍ਰ. ਰਵਿੰਦਰ ਸਿੰਘ ਜੀ ਖਾਲਸਾ |
| **ਜ਼ਿਲ੍ਹਾ ਲੁਧਿਆਣਾ** | | | |
| ੪੧ | ੬੪ | ਪਾਇਲ | ਸ੍ਰ. ਰਘਬੀਰ ਸਿੰਘ ਜੀ ਸਹਾਰਨ ਮਾਜਰਾ |
| ੪੨ | ੬੫/੧ | ਦੋਰਾਹਾ | ਸ੍ਰ. ਚਰਨ ਸਿੰਘ ਜੀ ਆਲਮਗੀਰ |

| | | | |
|---|---|---|---|
| ੪੩ | ੬੫/੨ | ਦੋਰਾਹਾ | ਸ੍ਰ. ਹਰਪਾਲ ਸਿੰਘ ਜੀ ਜੱਲਾ |
| ੪੪ | ੬੬ | ਪੱਖੋਵਾਲ | ਸ੍ਰ. ਹਰਜੀਤ ਸਿੰਘ ਜੀ ਗਰਚਾ ਐਡਵੋਕੇਟ |
| ੪੫ | ੬੭ | ਰਾਏਕੋਟ | ਸ੍ਰ. ਜਗਜੀਤ ਸਿੰਘ ਜੀ ਤਲਵੰਡੀ |
| ੪੬ | ੬੯ | ਸਿਧਵਾਂ ਬੇਟ | ਸ੍ਰ. ਜਸਵੰਤ ਸਿੰਘ ਜੀ ਪੁੜੈਣ |
| ੪੭ | ੭੧ | ਲੁਧਿਆਣਾ ਸ਼ਹਿਰ (ਦੱਖਣੀ) | ਸ੍ਰ. ਬਲਵਿੰਦਰ ਸਿੰਘ ਜੀ |
| ੪੮ | ੭੫/੧ | ਸਮਰਾਲਾ | ਸ੍ਰ. ਸਰਬੰਸ ਸਿੰਘ ਜੀ ਮਾਣਕੀ |
| ੪੯ | ੭੫/੨ | ਸਮਰਾਲਾ | ਬੀਬੀ ਹਰਜਿੰਦਰ ਕੌਰ ਜੀ |

**ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ**

| | | | |
|---|---|---|---|
| ੫੦ | ੭੬/੨ | ਬਲਾਚੌਰ | ਸ੍ਰ. ਗੁਰਬਖਸ਼ ਸਿੰਘ ਜੀ ਖਾਲਸਾ |

**ਜ਼ਿਲ੍ਹਾ: ਜਲੰਧਰ**

| | | | |
|---|---|---|---|
| ੫੧ | ੮੦/੨ | ਸ਼ਾਹਕੋਟ | ਸ੍ਰ. ਬਲਦੇਵ ਸਿੰਘ ਜੀ ਕਲਿਆਣ |
| ੫੨ | ੮੧/੨ | ਆਦਮਪੁਰ | ਬੀਬੀ ਦਵਿੰਦਰ ਕੌਰ ਜੀ ਕਾਲਰਾ |
| ੫੩ | ੮੩/੧ | ਕਰਤਾਰਪੁਰ | ਸ੍ਰ. ਰਣਜੀਤ ਸਿੰਘ ਜੀ |
| ੫੪ | ੮੩/੨ | ਕਰਤਾਰਪੁਰ | ਬੀਬੀ ਗੁਰਮੀਤ ਕੌਰ ਜੀ ਭਟਨੂਰਾ ਲੁਬਾਣਾ |

**ਜ਼ਿਲ੍ਹਾ ਕਪੂਰਥਲਾ**

| | | | |
|---|---|---|---|
| ੫੫ | ੮੪/੨ | ਫਗਵਾੜਾ | ਬੀਬੀ ਗੁਰਪ੍ਰੀਤ ਕੌਰ ਜੀ |
| ੫੬ | ੮੫ | ਕਪੂਰਥਲਾ | ਸ੍ਰ. ਜਰਨੈਲ ਸਿੰਘ ਜੀ ਡੋਗਰਾਂਵਾਲਾ |

**ਜ਼ਿਲ੍ਹਾ: ਸ੍ਰੀ ਅੰਮ੍ਰਿਤਸਰ**

| | | | |
|---|---|---|---|
| ੫੭ | ੮੮/੧ | ਖਡੂਰ ਸਾਹਿਬ | ਸ੍ਰ. ਅਮਰਜੀਤ ਸਿੰਘ ਜੀ ਭਲਾਈਪੁਰ |
| ੫੮ | ੮੮/੨ | ਖਡੂਰ ਸਾਹਿਬ | ਸ੍ਰ. ਬਲਵਿੰਦਰ ਸਿੰਘ ਜੀ ਵੇਈਂਪੂਈ |
| ੫੯ | ੮੯ | ਨੌਸ਼ਹਿਰਾ ਪਨੂੰਆਂ | ਸ੍ਰ. ਗੁਰਬਚਨ ਸਿੰਘ ਜੀ ਕਰਮੂਵਾਲਾ |
| ੬੦ | ੯੦/੧ | ਪੱਟੀ | ਸ੍ਰ. ਖੁਸ਼ਵਿੰਦਰ ਸਿੰਘ ਜੀ ਪੱਟੀ |
| ੬੧ | ੯੦/੨ | ਪੱਟੀ | ਬੀਬੀ ਹਰਜਿੰਦਰ ਕੌਰ ਜੀ |
| ੬੨ | ੯੨ | ਭਿੱਖੀਵਿੰਡ | ਸ੍ਰ. ਮਨਜੀਤ ਸਿੰਘ ਜੀ |
| ੬੩ | ੯੩ | ਤਰਨ ਤਾਰਨ | ਸ੍ਰ. ਅਲਵਿੰਦਰਪਾਲ ਸਿੰਘ ਜੀ ਪੱਖੋਕੇ |
| ੬੪ | ੯੫/੧ | ਵੇਰਕਾ | ਸ੍ਰ. ਮੰਗਵਿੰਦਰ ਸਿੰਘ ਜੀ ਖਾਪੜਖੇੜੀ |
| ੬੫ | ੯੭ | ਅੰਮ੍ਰਿਤਸਰ (ਕੇਂਦਰੀ) | ਸ੍ਰ. ਰਜਿੰਦਰ ਸਿੰਘ ਜੀ ਮਹਿਤਾ |
| ੬੬ | ੯੮/੧ | ਅੰਮ੍ਰਿਤਸਰ ਸ਼ਹਿਰ (ਪੱਛਮੀ) | ਸ੍ਰ. ਬਾਵਾ ਸਿੰਘ ਜੀ ਗੁਮਾਨਪੁਰਾ |
| ੬੭ | ੯੯/੧ | ਚੋਗਾਵਾਂ | ਸ੍ਰ. ਸੁਰਜੀਤ ਸਿੰਘ ਜੀ ਭਿੱਟੇਵੱਡ |
| ੬੮ | ੯੯/੨ | ਚੋਗਾਵਾਂ | ਬੀਬੀ ਬਲਵਿੰਦਰ ਕੌਰ ਜੀ |
| ੬੯ | ੧੦੦ | ਅਜਨਾਲਾ | ਸ੍ਰ. ਅਮਰੀਕ ਸਿੰਘ ਜੀ ਵਿਛੋਆ |
| ੭੦ | ੧੦੧/੨ | ਗੁਰੂ ਕਾ ਬਾਗ | ਬੀਬੀ ਸਵਰਨ ਕੌਰ ਜੀ ਤੇੜਾ |
| ੭੧ | ੧੦੨/੧ | ਜੰਡਿਆਲਾ ਗੁਰੂ | ਸ੍ਰ. ਅਮਰਜੀਤ ਸਿੰਘ ਜੀ ਬੰਡਾਲਾ |
| ੭੨ | ੧੦੩ | ਮੱਤੇਵਾਲ | ਸ੍ਰ. ਭਗਵੰਤ ਸਿੰਘ ਜੀ ਸਿਆਲਕਾ |

**ਜ਼ਿਲ੍ਹਾ: ਗੁਰਦਾਸਪੁਰ**

| | | | |
|---|---|---|---|
| ੭੩ | ੧੦੪ | ਸ੍ਰੀ ਹਰਿਗੋਬਿੰਦਪੁਰ | ਸ੍ਰ. ਸੁਰਜੀਤ ਸਿੰਘ ਜੀ ਤੁਗਲਵਾਲਾ |
| ੭੪ | ੧੦੫/੧ | ਬਟਾਲਾ | ਸ੍ਰ. ਗੁਰਿੰਦਰਪਾਲ ਸਿੰਘ ਜੀ ਗੋਰਾ |
| ੭੫ | ੧੦੫/੨ | ਬਟਾਲਾ | ਸ੍ਰ. ਗੁਰਨਾਮ ਸਿੰਘ ਜੀ ਜੱਸਲ |
| ੭੬ | ੧੦੮/੨ | ਧਾਰੀਵਾਲ | ਬੀਬੀ ਜਸਬੀਰ ਕੌਰ ਜੀ ਜੱਫਰਵਾਲ |

**ਜਿਲ੍ਹਾ: ਹੁਸ਼ਿਆਰਪੁਰ**

| | | | |
|---|---|---|---|
| ੭੭ | ੧੧੧ | ਮੁਕੇਰੀਆਂ | ਸ੍ਰ. ਰਵਿੰਦਰ ਸਿੰਘ ਜੀ ਚੱਕ |
| ੭੮ | ੧੧੩/੧ | ਸ਼ਾਮਚੁਰਾਸੀ | ਸ੍ਰ. ਹਰਜਿੰਦਰ ਸਿੰਘ ਜੀ ਧਾਮੀ ਐਡਵੋਕੇਟ |
| ੭੯ | ੧੧੪ | ਹੁਸ਼ਿਆਰਪੁਰ | ਸ੍ਰ. ਸੁਰਿੰਦਰ ਸਿੰਘ ਜੀ ਠੇਕੇਦਾਰ |
| ੮੦ | ੧੧੫/੧ | ਗੜ੍ਹਸ਼ੰਕਰ | ਸ੍ਰ. ਜੰਗਬਹਾਦਰ ਸਿੰਘ ਜੀ ਰਾਏ |

**ਜ਼ਿਲ੍ਹਾ: ਰੋਪੜ**

| | | | |
|---|---|---|---|
| ੮੧ | ੧੧੬/੧ | ਸ੍ਰੀ ਅਨੰਦਪੁਰ ਸਾਹਿਬ | ਸ੍ਰ. ਅਮਰਜੀਤ ਸਿੰਘ ਜੀ ਚਾਵਲਾ |

**ਜ਼ਿਲ੍ਹਾ: ਮੋਹਾਲੀ**

| | | | |
|---|---|---|---|
| ੮੨ | ੧੧੮ | ਮੋਰਿੰਡਾ | ਸ੍ਰ. ਅਜਮੇਰ ਸਿੰਘ ਜੀ ਖੇੜਾ |
| ੮੩ | ੧੨੦/੨ | ਮੋਹਾਲੀ | ਬੀਬੀ ਪਰਮਜੀਤ ਕੌਰ ਜੀ ਲਾਂਡਰਾ |

**ਕੋਆਪਟਿਡ ਮੈਂਬਰ ਸਾਹਿਬਾਨ**

| | | | |
|---|---|---|---|
| ੮੪ | ੪ | ਪੰਜਾਬ | ਸ੍ਰ. ਰਾਮ ਸਿੰਘ ਜੀ |
| ੮੫ | ੯ | ਯੂ.ਪੀ. | ਸ੍ਰ. ਚਰਨਜੀਤ ਸਿੰਘ ਜੀ ਜੱਸੋਵਾਲ |
| ੮੬ | ੧੦ | ਯੂ.ਪੀ. | ਸ੍ਰ. ਸੁਖਮੀਤ ਸਿੰਘ ਜੀ ਕਾਦੀਆਂ |

**ਹੈੱਡ ਮਨਿਸਟਰਜ਼ ਸਾਹਿਬਾਨ**

੧. ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ।
੨. ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ।
੩. ਸਿੰਘ ਸਾਹਿਬ ਗਿਆਨੀ ਸੁਲਤਾਨ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ।
੪. ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬ੍ਹੋ (ਬਠਿੰਡਾ)

ਬਜਟ ਇਜਲਾਸ ਦੇ ਆਰੰਭਤਾ ਦੀ ਅਰਦਾਸ ਸਿੰਘ ਸਾਹਿਬ ਗਿਆਨੀ ਸੁਲਤਾਨ ਸਿੰਘ ਜੀ ਜਥੇਦਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਨੇ ਕੀਤੀ ਅਤੇ ਆਰੰਭਤਾ ਦਾ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਨੇ ਲਿਆ। ਮੁੱਖ ਵਾਕ ਆਇਆ:-

*ਧਨਾਸਰੀ ਮਹਲਾ ੫ ॥*
*ਦੀਨ ਦਰਦ ਨਿਵਾਰਿ ਠਾਕੁਰ ਰਾਖੈ ਜਨ ਕੀ ਆਪਿ॥*
*ਤਰਣ ਤਾਰਣ ਹਰਿ ਨਿਧਿ ਦੂਖੁ ਨ ਸਕੈ ਬਿਆਪਿ॥੧॥ (ਅੰਗ ੬੭੫-੭੬)*

ਸ੍ਰ. ਪ੍ਰਤਾਪ ਸਿੰਘ ਸਕੱਤਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੋਦ ਵਿੱਚ ਮਿਲ ਬੈਠੇ ਸਤਿਕਾਰਯੋਗ ਸਿੰਘ ਸਾਹਿਬਾਨ ਅਤੇ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਗੁਰ ਫ਼ਤਹਿ ਬੁਲਾਉਂਦਿਆਂ ਹਾਊਸ ਦੀ ਕਾਰਵਾਈ ਆਰੰਭ ਕੀਤੀ ਅਤੇ ਸੱਦੇ ਗਏ ਬਜਟ ਇਜਲਾਸ ਸਬੰਧੀ ਜਾਣਕਾਰੀ ਦਿੰਦਿਆਂ ਸਮੂੰਹ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਬਜਟ ਇਜਲਾਸ ਸਬੰਧੀ ਦਫਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਜਾਰੀ ਪੱਤਰ ਨੰਬਰ ੨੩੪੯੦ ਮਿਤੀ ੦੪ ਮਾਰਚ ੨੦੨੪ ਪੜ੍ਹ ਕੇ ਸੁਣਾਈ ।

ਸਕੱਤਰ ਸਾਹਿਬ ਵੱਲੋਂ ਮਾਨਯੋਗ ਪ੍ਰਧਾਨ ਸਾਹਿਬ, ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਇਜਲਾਸ ਦੀ ਕਾਰਵਾਈ ਸ਼ੁਰੂ ਕਰਨ ਦੀ ਬੇਨਤੀ ਕੀਤੀ।

ਮਾਨਯੋਗ ਪ੍ਰਧਾਨ ਸਾਹਿਬ ਵੱਲੋਂ ਪੰਜ ਵਾਰ ਮੂਲ ਮੰਤਰ ਦੇ ਪਾਠ ਕਰਨ ਉਪਰੰਤ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਗੋਦ ਵਿੱਚ ਬੈਠੇ ਸਿੰਘ ਸਾਹਿਬਾਨ, ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਗੁਰ ਫ਼ਤਹਿ ਬੁਲਾਕੇ ਹਾਊਸ ਦੀ ਕਾਰਵਾਈ ਅਰੰਭ ਕੀਤੀ। ਪ੍ਰਧਾਨ ਸਾਹਿਬ ਨੇ ਹਾਊਸ ਅੱਗੇ ਹੇਠ ਲਿਖੇ ਸ਼ੋਕ ਮਤੇ ਪੇਸ਼ ਕੀਤੇ:-

## ਸ਼ੋਕ ਮਤਾ (੧)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਜੀ ਨੰਦਗੜ੍ਹ ਸਾਬਕਾ ਜਥੇਦਾਰ ਤਖਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) ਅਤੇ ਸਾਬਕਾ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਕਾਲ ਚਲਾਣਾ, ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ।ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਜੀ ਨੰਦਗੜ੍ਹ ਚੰਗੇ ਸੁਭਾਅ, ਨੇਕ ਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ।ਉਨ੍ਹਾਂ ਨੇ ਬਤੌਰ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਸਿੱਖੀ ਦੇ ਪ੍ਰਚਾਰ ਖੇਤਰ ਅਤੇ ਗੁ: ਸਾਹਿਬਾਨ ਦੇ ਪ੍ਰਬੰਧ ਸੁਧਾਰ 'ਚ ਅਹਿਮ ਯੋਗਦਾਨ ਪਾਇਆ।

ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਜੀ ਨੰਦਗੜ੍ਹ ਵੱਲੋਂ ਗੁਰਬਾਣੀ ਅਤੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਅਹਿਮ ਸੇਵਾਵਾਂ ਨਿਭਾਈਆਂ। ਇਨ੍ਹਾਂ ਨੇ ਆਪਣਾ ਸਾਰਾ ਜੀਵਨ ਸਿੱਖੀ ਦੇ ਪ੍ਰਚਾਰ-ਪ੍ਰਸਾਰ ਹਿੱਤ ਲਗਾਇਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਇਹ ਜਨਰਲ ਇਜਲਾਸ ਇਨ੍ਹਾਂ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

## ਸ਼ੋਕ ਮਤਾ (੨)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਬੀਬੀ ਜਸਵੀਰ ਕੌਰ ਜੀ ਦਾਤੇਵਾਸ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਉਹ ਚੰਗੇ ਸੁਭਾਅ, ਨੇਕ ਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ।ਇਨ੍ਹਾਂ ਨੇ ਸਿੱਖੀ ਦੇ ਪ੍ਰਚਾਰ ਅਤੇ ਗੁਰਦੁਆਰਾ ਪ੍ਰਬੰਧ ਖੇਤਰ ਵਿਚ ਅਹਿਮ ਯੋਗਦਾਨ ਪਾਇਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਬੀਬੀ ਜਸਵੀਰ ਕੌਰ ਜੀ ਦਾਤੇਵਾਸ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ

ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

## ਸ਼ੋਕ ਮਤਾ (੩)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਬੀਬੀ ਸਵਰਨ ਕੌਰ ਜੀ ਤੇੜਾ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਪਤੀ ਜਥੇਦਾਰ ਕੁਲਦੀਪ ਸਿੰਘ ਜੀ ਤੇੜਾ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਉਹ ਚੰਗੇ ਸੁਭਾਅ, ਨੇਕ ਦਿਲ ਅਤੇ ਮਿਲਣਸਾਰ ਸ਼ਖ਼ਸੀਅਤ ਦੇ ਮਾਲਕ ਸਨ।ਇਨ੍ਹਾਂ ਨੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਖੇਤਰ ਵਿਚ ਅਹਿਮ ਯੋਗਦਾਨ ਪਾਇਆ।

ਅੱਜ ਦਾ ਇਹ ਜਨਰਲ ਇਜਲਾਸ ਜਥੇਦਾਰ ਕੁਲਦੀਪ ਸਿੰਘ ਜੀ ਤੇੜਾ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸੰਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

## ਸ਼ੋਕ ਮਤਾ (੪)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਉੱਘੇ ਸਿੱਖ ਪ੍ਰਚਾਰਕ ਅਤੇ ਕਥਾਵਾਚਕ ਭਾਈ ਸਾਹਿਬ ਭਾਈ ਪਿੰਦਰਪਾਲ ਸਿੰਘ ਜੀ ਦੇ ਸਤਿਕਾਰਯੋਗ ਮਾਤਾ ਬੀਬੀ ਬਲਬੀਰ ਕੌਰ ਜੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਉਹ ਚੰਗੇ ਸੁਭਾਅ, ਨੇਕ ਦਿਲ ਅਤੇ ਮਿਲਣਸਾਰ ਸ਼ਖ਼ਸੀਅਤ ਦੇ ਮਾਲਕ ਸਨ।

ਅੱਜ ਦਾ ਇਹ ਜਨਰਲ ਇਜਲਾਸ ਬੀਬੀ ਬਲਬੀਰ ਕੌਰ ਜੀ ਵੱਲੋਂ ਗੁਰੂ ਸਾਹਿਬ ਵੱਲੋਂ ਬਖਸ਼ਿਸ਼ ਕੀਤੇ ਗੁਰਸਿੱਖੀ ਦੇ ਸੁਨਹਿਰੀ ਅਸੂਲਾਂ 'ਤੇ ਪਹਿਰਾ ਦੇਂਦਿਆਂ ਗੁਰੂ ਆਸ਼ੇ ਨੂੰ ਸਪਰਪਿਤ ਬਤੀਤ ਕੀਤੇ ਜੀਵਨ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸੰਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

## ਮਤਾ ਨੰ: (੫)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਜਨਰਲ ਇਕੱਤਰਤਾ (ਜਨਰਲ ਹਾਊਸ) ੨੩ ਕੱਤਕ ਸੰਮਤ ਨਾਨਕਸ਼ਾਹੀ ੫੫੫, ਮੁਤਾਬਿਕ ੦੮ ਨਵੰਬਰ ੨੦੨੩ ਦੀ ਕਰਵਾਈ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਤ ਕੀਤੇ ਜਾਂਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੇ ਅੰਕ ਮਹੀਨਾ ਨਵੰਬਰ ੨੦੨੩ ਵਿੱਚ ਛਾਪ ਕੇ ਸਮੂਹ ਮੈਂਬਰ ਸਾਹਿਬਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਭੇਜੀ ਜਾ ਚੁੱਕੀ ਹੈ ਦਾ ਮਾਮਲਾ ਪੁਸ਼ਟੀ ਲਈ ਪੇਸ਼ ਹੋਣ ਤੇ ਹਵਾਲੇ ਵਾਲੀ ਕਾਰਵਾਈ ਦੇ ਦੁਰੱਸਤ ਲਿਖਿਆਂ ਦੀ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਿਆਂ ਦੀ ਗੂੰਜ ਵਿੱਚ ਸਰਬ ਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ। ਉਪਰੰਤ ਕਾਰਵਾਈ ਕੰਨਫਰਮ ਕਰਦਿਆਂ ਪ੍ਰਧਾਨ ਸਾਹਿਬ, ਸ਼੍ਰੋਮਣੀ ਗੁ:ਪ੍ਰ:ਕਮੇਟੀ,ਸ੍ਰੀ ਅੰਮ੍ਰਿਤਸਰ ਸਾਹਿਬ ਦੇ ਤਸਦੀਕੀ ਦਸਤਖਤ ਕਰਵਾਏ ਗਏ।

## ਮਤਾ ਨੰ: (੬)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਬੰਦੀ ਸਿੰਘਾਂ ਦੀ ਰਿਹਾਈ ਪ੍ਰਤੀ ਸਰਕਾਰਾਂ ਦੀ ਉਦਾਸੀਨਤਾ ਨੂੰ ਸਿੱਖਾਂ ਨਾਲ ਆਪਣੇ ਹੀ ਦੇਸ਼ ਅੰਦਰ ਵੱਡਾ ਵਿਤਕਰਾ ਵਖਰੇਵਾਂ ਕਰਾਰ ਦਿੰਦਾ ਹੈ। ਇਜਲਾਸ ਮਹਿਸੂਸ ਕਰਦਾ ਹੈ ਕਿ ਸਰਕਾਰਾਂ ਵੱਲੋਂ ਸਿੱਖ ਬੰਦੀਆਂ

ਨਾਲ ਮਨੁੱਖੀ ਅਧਿਕਾਰਾਂ ਦੀ ਅਣਦੇਖੀ ਕਰਕੇ ਅਨਿਆਂ ਕੀਤਾ ਜਾ ਰਿਹਾ ਹੈ, ਕਿਉਂਕਿ ਇਨ੍ਹਾਂ ਨੇ ਉਮਰ ਕੈਦ ਤੋਂ ਵੀ ਦੁਗਣੀਆਂ ਸਜ਼ਾਵਾਂ ਸੰਵਿਧਾਨ ਦੇ ਦਾਇਰੇ ਅੰਦਰ ਰਹਿ ਕੇ ਭੁਗਤ ਲਈਆਂ ਹਨ।

ਸਿੱਖ ਕੌਮ ਲਈ ਇਹ ਬੇਹੱਦ ਅਹਿਮ ਅਤੇ ਸੰਜੀਦਾ ਮਾਮਲਾ ਹੈ, ਜਿਸ ਪ੍ਰਤੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹਮੇਸ਼ਾ ਹੀ ਆਪਣੀ ਗਤੀਸ਼ੀਲਤਾ ਬਣਾਈ ਰੱਖੀ। ਸਿੱਖ ਕੌਮ ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਵੀ ਇਸ ਮਾਮਲੇ ਦੀ ਗੰਭੀਰਤਾ ਨੂੰ ਵੇਖਦਿਆਂ ਭਾਰਤ ਸਰਕਾਰ ਨਾਲ ਗੱਲਬਾਤ ਵਾਸਤੇ ਇਕ ਉੱਚ ਪੱਧਰੀ ਪੰਜ ਮੈਂਬਰੀ ਕਮੇਟੀ ਦਾ ਵੀ ਗਠਨ ਕੀਤਾ ਗਿਆ, ਜਿਸ ਨੇ ਸਰਕਾਰ ਨਾਲ ਗੱਲਬਾਤ ਲਈ ਲਗਾਤਾਰ ਕੋਸ਼ਿਸ਼ਾਂ ਕੀਤੀਆਂ ਪਰੰਤੂ ਸਰਕਾਰ ਵੱਲੋਂ ਕੋਈ ਹਾਂ ਪੱਖੀ ਹੁੰਗਾਰਾ ਨਹੀਂ ਭਰਿਆ ਗਿਆ। ਕੇਂਦਰ ਸਰਕਾਰ ਦਾ ਨਕਾਰਾਤਮਕ ਰਵੱਈਆ ਨਾ ਕੇਵਲ ਬੰਦੀ ਸਿੱਖਾਂ ਨੂੰ ਨਿਆਂ ਦੇ ਰਾਹ ਵਿਚ ਅੜਿੱਕਾ ਹੈ, ਬਲਕਿ ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਵਉੱਚਤਾ ਅਤੇ ਮਾਣ-ਸਤਿਕਾਰ ਪ੍ਰਤੀ ਗ਼ੈਰ-ਸੰਜੀਦਾ ਪਹੁੰਚ ਵੀ ਹੈ। ਭਾਰਤ ਦੀ ਸ੍ਰੀ ਨਰੇਂਦਰ ਮੋਦੀ ਦੀ ਅਗਵਾਈ ਵਾਲੀ ਸਰਕਾਰ ਨੂੰ ਇਹ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਇਤਿਹਾਸ ਜਾਲਮ ਮੁਗ਼ਲ ਹਕੂਮਤ ਦਾ ਵੀ ਹੰਕਾਰ ਤੋੜਨ ਵਾਲਾ ਰਿਹਾ ਹੈ ਅਤੇ ਇਥੇ ਵੱਡੇ-ਵੱਡੇ ਹੁਕਮਰਾਨ ਅਤੇ ਮਹਾਰਾਜੇ ਵੀ ਝੁਕਦੇ ਰਹੇ ਹਨ।

ਅੱਜ ਦਾ ਜਨਰਲ ਇਜਲਾਸ ਕੇਂਦਰ ਸਰਕਾਰ ਨੂੰ ਸਪੱਸ਼ਟ ਕਰਦਾ ਹੈ ਕਿ ਬੰਦੀ ਸਿੰਘਾਂ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਗਠਤ ਕੀਤੀ ਗਈ ਪੰਜ ਮੈਂਬਰੀ ਕਮੇਟੀ ਦਾ ਵਜੂਦ ਇਤਿਹਾਸ ਅਤੇ ਸਿਧਾਂਤ ਦੀ ਧਾਰਾ ਨਾਲ ਜੁੜਿਆ ਹੋਇਆ ਹੈ। ਇਸ ਲਈ ਕੇਂਦਰ ਸਰਕਾਰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸਤਿਕਾਰ ਕਰਦਿਆਂ ਬੰਦੀ ਸਿੰਘਾਂ ਦੇ ਮਾਮਲੇ 'ਤੇ ਪੰਜ ਮੈਂਬਰੀ ਕਮੇਟੀ ਨਾਲ ਗੱਲਬਾਤ ਦਾ ਰਾਹ ਖੋਲ੍ਹੇ ਅਤੇ ਸਿੱਖ ਕੌਮ ਨੂੰ ਸੰਘਰਸ਼ ਦੇ ਰਾਹ 'ਤੇ ਤੁਰਨ ਲਈ ਮਜ਼ਬੂਰ ਨਾ ਕਰੇ।

**ਮਤਾ ਨੰ: (੭)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਾਲ ੨੦੧੫ ਵਿਚ ਬਰਗਾੜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋਈ ਬੇਅਦਬੀ ਦੇ ਮਾਮਲੇ ਵਿੱਚ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਅਤੇ ਉਸ ਦੀ ਪੈਰੋਕਾਰ ਹਨੀਪ੍ਰੀਤ ਦੀ ਤੁਰੰਤ ਗ੍ਰਿਫਤਾਰੀ ਦੀ ਮੰਗ ਕਰਦਾ ਹੈ। ਇਸ ਬੇਅਦਬੀ ਮਾਮਲੇ ਨੇ ਪੂਰੀ ਸਿੱਖ ਕੌਮ ਨੂੰ ਗਹਿਰੀ ਮਾਨਸਿਕ ਪੀੜਾ ਦਿੱਤੀ ਹੈ ਅਤੇ ਦੁੱਖ ਦੀ ਗੱਲ ਹੈ ਕਿ ਇਸ ਦਾ ਅਜੇ ਤੀਕ ਮੁਕੰਮਲ ਇਨਸਾਫ਼ ਨਹੀਂ ਮਿਲਿਆ। ਇਸ ਮਾਮਲੇ ਵਿਚ ਬੀਤੇ ਸਮੇਂ ਗ੍ਰਿਫ਼ਤਾਰ ਕੀਤੇ ਗਏ ਸਿਰਸਾ ਡੇਰੇ ਦੇ ਪੈਰੋਕਾਰ ਪ੍ਰਦੀਪ ਕਲੇਰ ਵੱਲੋਂ ਚੰਡੀਗੜ੍ਹ ਦੀ ਅਦਾਲਤ 'ਚ ਕੀਤੇ ਖੁਲਾਸਿਆਂ ਤੋਂ ਸਪੱਸ਼ਟ ਹੋ ਚੁੱਕਾ ਹੈ ਕਿ ਇਸ ਸਿੱਖ ਵਿਰੋਧੀ ਵਰਤਾਰੇ ਪਿੱਛੇ ਮੁੱਖ ਸਾਜ਼ਿਸ਼ਘਾੜੇ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਅਤੇ ਹਨੀਪ੍ਰੀਤ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਪੰਜਾਬ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਪ੍ਰਦੀਪ ਕਲੇਰ ਦੇ ਬਿਆਨਾਂ ਦੇ ਆਧਾਰ 'ਤੇ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਅਤੇ ਹਨੀਪ੍ਰੀਤ ਖਿਲਾਫ਼ ਬਣਦੀ ਕਾਰਵਾਈ ਆਰੰਭੀ ਜਾਵੇ। ਗੁਰਮੀਤ ਰਾਮ ਰਹੀਮ ਨੂੰ ਜੇਲ੍ਹ ਵਿਚੋਂ ਪੰਜਾਬ ਸਰਕਾਰ ਅਦਾਲਤੀ ਪ੍ਰਕਿਰਿਆ ਰਾਹੀਂ ਹਿਰਾਸਤ ਵਿਚ ਲਵੇ ਅਤੇ ਇਸ ਦੇ ਨਾਲ ਹੀ ਹਨੀਪ੍ਰੀਤ ਨੂੰ ਤੁਰੰਤ ਹੀ ਗ੍ਰਿਫ਼ਤਾਰ ਕੀਤਾ ਜਾਵੇ। ਇਹ ਸਿੱਖ ਭਾਵਨਾਵਾਂ ਨਾਲ ਜੁੜਿਆ ਬੇਹੱਦ ਸੰਜੀਦਾ ਮੁੱਦਾ ਹੈ, ਜਿਸ ਵਿਚ ਪੰਜਾਬ ਸਰਕਾਰ ਕਿਸੇ ਵੀ ਤਰ੍ਹਾਂ ਦੀ ਢਿੱਲ ਨਾ ਵਰਤੇ।

**ਮਤਾ ਨੰ: (੮)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਦੇਸ਼

ਦੇ ਕਿਸਾਨਾਂ ਵੱਲੋਂ ਆਪਣੀਆਂ ਹੱਕੀ ਮੰਗਾਂ ਲਈ ਕੀਤੇ ਜਾ ਰਹੇ ਸੰਘਰਸ਼ ਦੀ ਪੁਰਜ਼ੋਰ ਹਮਾਇਤ ਕਰਦਾ ਹੈ। ਦੁੱਖ ਦੀ ਗੱਲ ਹੈ ਕਿ ਦੇਸ਼ ਦੁਨੀਆ ਦੇ ਅੰਨਦਾਤਾ ਵਜੋਂ ਜਾਣੇ ਜਾਂਦੇ ਕਿਸਾਨਾਂ ਨਾਲ ਸਰਕਾਰਾਂ ਧੱਕੇਸ਼ਾਹੀ ਕਰ ਰਹੀਆਂ ਹਨ, ਜਿਸ ਕਰਕੇ ਉਨ੍ਹਾਂ ਨੂੰ ਕਰੜੇ ਸੰਘਰਸ਼ ਲਈ ਮਜ਼ਬੂਰ ਹੋਣਾ ਪੈ ਰਿਹਾ ਹੈ। ਹਾਲ ਹੀ ਵਿਚ ਸੜਕਾਂ 'ਤੇ ਉਤਰੇ ਕਿਸਾਨਾਂ ਦੀਆਂ ਹੱਕੀ ਮੰਗਾਂ ਨੂੰ ਦਬਾਉਣ ਲਈ ਸਰਕਾਰਾਂ ਕੋਝੇ ਹੱਥਕੰਡੇ ਅਪਣਾ ਰਹੀਆਂ ਹਨ। ਇਥੋਂ ਤੱਕ ਕਿ ਹਰਿਆਣਾ ਸਰਕਾਰ ਵੱਲੋਂ ਕਿਸਾਨਾਂ ਉੱਪਰ ਅੰਨ੍ਹੇਵਾਹ ਤਸ਼ੱਦਦ ਕਰਨ ਤੋਂ ਵੀ ਗੁਰੇਜ ਨਹੀਂ ਕੀਤਾ ਗਿਆ, ਜਿਸ ਵਿਚ ਇਕ ਨੌਜੁਆਨ ਕਿਸਾਨ ਸ਼ੁਭਕਰਨ ਸਿੰਘ ਦੀ ਮੌਤ ਅਤੇ ਸੈਂਕੜੇ ਕਿਸਾਨ ਜ਼ਖ਼ਮੀ ਹੋਏ। ਕੇਂਦਰ ਸਰਕਾਰ ਦੀ ਸ਼ਹਿ 'ਤੇ ਜਿਥੇ ਹਰਿਆਣਾ ਦੀ ਸਰਕਾਰ ਵੱਲੋਂ ਕਿਸਾਨਾਂ ਨੂੰ ਦਿੱਲੀ ਜਾਣ ਤੋਂ ਰੋਕਾਂ ਲਗਾਈਆਂ ਗਈਆਂ, ਵੱਡੀ ਗਿਣਤੀ ਵਿਚ ਰਬੜ ਦੀਆਂ ਗੋਲੀਆਂ ਚਲਾਈਆਂ ਤੇ ਅੱਥਰੂ ਗੈਸ ਦੇ ਗੋਲੇ ਸੁੱਟੇ ਗਏ, ਪਾਣੀ ਦੀਆਂ ਬੁਛਾੜਾਂ ਅਤੇ ਲਾਠੀ ਚਾਰਜ ਕੀਤਾ ਗਿਆ, ਉਥੇ ਹੀ ਪੰਜਾਬ ਦੀ ਸ੍ਰੀ ਭਗਵੰਤ ਮਾਨ ਦੀ ਅਗਵਾਈ ਵਾਲੀ ਸਰਕਾਰ ਦਾ ਰਵੱਈਆ ਵੀ ਕਿਸਾਨ ਵਿਰੋਧੀ ਸਾਬਤ ਹੋਇਆ ਹੈ। ਪੰਜਾਬ ਸਰਕਾਰ ਵੱਲੋਂ ਕੇਂਦਰ ਸਰਕਾਰ ਦੀ ਸੁਰ ਵਿਚ ਸੁਰ ਮਿਲਾ ਕੇ ਕਿਸਾਨਾਂ 'ਤੇ ਹਰਿਆਣਾ ਸਰਕਾਰ ਨੂੰ ਅੱਤਿਆਚਾਰ ਕਰਨ ਦੀ ਖੁਲ੍ਹ ਦਿੱਤੀ ਗਈ। ਇਸ ਦੀ ਪੁਸ਼ਟੀ ਨੌਜੁਆਨ ਕਿਸਾਨ ਸ਼ੁਭਕਰਨ ਸਿੰਘ ਦੀ ਮੌਤ 'ਤੇ ਕਈ ਦਿਨ ਪਰਚਾ ਦਰਜ ਨਾ ਕਰਨਾ ਹੈ। ਇਥੋਂ ਤੀਕ ਕਿ ਪੰਜਾਬ ਦੀ ਹੱਦ ਵਿਚ ਹਰਿਆਣਾ ਸਰਕਾਰ ਨੂੰ ਕਿਸਾਨਾਂ 'ਤੇ ਹਮਲੇ ਦੀ ਖੁਲ੍ਹ ਦੇ ਕੇ ਵੀ ਪੰਜਾਬ ਸਰਕਾਰ ਨੇ ਕੇਂਦਰ ਸਰਕਾਰ ਨਾਲ ਸਾਂਝ ਪਾਲੀ ਹੈ। ਇਸ ਸਾਰੇ ਵਰਤਾਰੇ ਦੀ ਅੱਜ ਦਾ ਇਹ ਇਜਲਾਸ ਕਰੜੇ ਸ਼ਬਦਾਂ ਵਿਚ ਨਿੰਦਾ ਕਰਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਇਹ ਜਨਰਲ ਇਜਲਾਸ ਇਹ ਮਹਿਸੂਸ ਕਰਦਾ ਹੈ ਕਿ ਭਾਰਤ ਸਰਕਾਰ ਦਾ ਕਿਸਾਨਾਂ ਦੀਆਂ ਮੰਗਾਂ ਪ੍ਰਤੀ ਅੜੀਅਲ ਵਤੀਰਾ ਠੀਕ ਨਹੀਂ ਹੈ ਅਤੇ ਇਹ ਦੇਸ਼ ਦੇ ਭਵਿੱਖ ਲਈ ਵੀ ਚਿੰਤਾਜਨਕ ਹੈ। ਇਹ ਇਜਲਾਸ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਉਹ ਆਪਣੀ ਅੜੀ ਛੱਡ ਕੇ ਕਿਸਾਨਾਂ ਦੀਆਂ ਮੰਗਾਂ ਮੰਨਣ ਦਾ ਐਲਾਨ ਕਰੇ। ਅੱਜ ਦਾ ਇਹ ਇਜਲਾਸ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਹਰਿਆਣਾ ਸਰਕਾਰ ਵੱਲੋਂ ਕਿਸਾਨਾਂ 'ਤੇ ਕੀਤੇ ਤਸ਼ੱਦਦ ਦੀ ਨਿਰਪੱਖ ਜਾਂਚ ਕੀਤੀ ਜਾਵੇ ਅਤੇ ਮਾਰੇ ਗਏ ਨੌਜੁਆਨ ਸਮੇਤ ਤਸ਼ੱਦਦ ਦਾ ਸ਼ਿਕਾਰ ਹੋਏ ਫੱਟੜ ਕਿਸਾਨਾਂ ਨੂੰ ਢੁਕਵਾਂ ਮੁਆਵਜ਼ਾ ਦਿੱਤਾ ਜਾਵੇ।

ਜਨਰਲ ਇਜਲਾਸ ਪੰਜਾਬ ਸਰਕਾਰ ਪਾਸੋਂ ਇਹ ਵੀ ਮੰਗ ਕਰਦਾ ਹੈ ਕਿ ਕਿਸਾਨੀ ਅੰਦੋਲਨ ਦੌਰਾਨ ਮਾਰੇ ਗਏ ਕਿਸਾਨਾਂ ਦੇ ਵਾਰਸਾਂ ਅਤੇ ਜਖਮੀ ਕਿਸਾਨਾਂ ਨੂੰ ਯੋਗ ਮੁਆਵਜਾ ਦੇਵੇ।

## ਮਤਾ ਨੰ: (੯)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਿੱਖ ਕੌਮ ਦੀਆਂ ਸੰਸਥਾਵਾਂ ਵਿਚ ਸਰਕਾਰਾਂ ਵੱਲੋਂ ਕੀਤੀ ਜਾ ਰਹੀ ਦਖ਼ਲ ਅੰਦਾਜ਼ੀ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕਰਦਾ ਹੈ। ਜਨਰਲ ਇਜਲਾਸ ਮਹਿਸੂਸ ਕਰਦਾ ਹੈ ਕਿ ਸਰਕਾਰਾਂ ਸਿੱਖ ਸੰਸਥਾਵਾਂ ਵਿਚ ਬੇਲੋੜੀ ਦਖ਼ਲ ਅੰਦਾਜ਼ੀ ਕਰ ਰਹੀਆਂ ਹਨ। ਜਿਥੇ ਸਰਕਾਰਾਂ ਵੱਲੋਂ ਦੁਨਿਆਵੀ ਅਦਾਲਤਾਂ ਰਾਹੀਂ ਸਿੱਖ ਸੰਸਥਾਵਾਂ ਨੂੰ ਤੋੜਨ ਦੇ ਯਤਨ ਕੀਤੇ ਜਾ ਰਹੇ ਹਨ, ਉਥੇ ਆਪਣੇ ਹੱਥ ਠੋਕਿਆਂ ਰਾਹੀਂ ਗੁਰਦੁਆਰਾ ਪ੍ਰਬੰਧ ਆਪਣੇ ਹੱਥਾਂ ਵਿੱਚ ਲੈਣ ਦੀਆਂ ਚਾਲਾਂ ਚੱਲੀਆਂ ਜਾ ਰਹੀਆਂ ਹਨ। ਹਰਿਆਣਾ ਸਰਕਾਰ ਵੱਲੋਂ ਸੁਪਰੀਮ ਕੋਰਟ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਤੋੜ ਕੇ ਵੱਖਰੀ ਹਰਿਆਣਾ ਸਿੱਖ ਗੁਰਦੁਆਰਾ ਕਮੇਟੀ ਦਾ ਗਠਨ ਕਰਨਾ, ਆਮ ਆਦਮੀ ਪਾਰਟੀ ਦੀ ਅਗਵਾਈ ਵਾਲੀ ਪੰਜਾਬ ਸਰਕਾਰ ਵੱਲੋਂ ਵਿਧਾਨ ਸਭਾ ਵਿਚ ਸਿੱਖ ਗੁਰਦੁਆਰਾ ਸੋਧ ਬਿੱਲ ੨੦੨੩ ਲਿਆ ਕੇ ਸਿੱਖ ਗੁਰਦੁਆਰਾ ਐਕਟ ੧੯੨੫ ਵਿਚ ਦਖ਼ਲ

ਦੇਣਾ, ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੇ ਪ੍ਰਬੰਧ ਨੂੰ ਕੇਂਦਰ ਸਰਕਾਰ ਵੱਲੋਂ ਆਪਣੀ ਮਨਸ਼ਾ ਅਨੁਸਾਰ ਚਲਾਉਣਾ, ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਪ੍ਰਬੰਧਕ ਕਮੇਟੀ ਦੇ ਪ੍ਰਬੰਧਾਂ ਨੂੰ ਸਰਕਾਰੀ ਮਸ਼ੀਨਰੀ ਨਾਲ ਪ੍ਰਭਾਵਿਤ ਕਰਨਾ ਅਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਅਬਿਚਲ ਨਗਰ, ਨਾਂਦੇੜ ਦੀ ਕਮੇਟੀ ਵਿਚ ਸਿੱਖ ਸੰਸਥਾਵਾਂ ਦੇ ਮੈਂਬਰਾਂ ਦੀ ਗਿਣਤੀ ਘਟਾ ਕੇ ਸਰਕਾਰ ਦੀ ਨੁਮਾਇੰਦਗੀ ਵਧਾਉਣ ਦੇ ਯਤਨ ਇਸ ਦੀਆਂ ਉਦਾਹਰਣਾਂ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਸਖ਼ਤ ਤਾੜਨਾ ਕਰਦਾ ਹੈ ਕਿ ਸਰਕਾਰਾਂ ਸਿੱਖ ਸੰਸਥਾਵਾਂ ਵਿਚ ਕਿਸੇ ਵੀ ਤਰ੍ਹਾਂ ਦੀ ਦਖ਼ਲ ਅੰਦਾਜ਼ੀ ਤੋਂ ਬਾਜ ਆਉਣ। ਸਿੱਖਾਂ ਨੇ ਨਾ ਕਦੇ ਪੁਰਾਤਨ ਸਮੇਂ ਅੰਦਰ ਗੁਰਧਾਮਾਂ ਦੀ ਸੇਵਾ-ਸੰਭਾਲ ਵਿਚ ਸਰਕਾਰ ਦਾ ਦਖ਼ਲ ਬਰਦਾਸ਼ਤ ਕੀਤਾ ਹੈ ਅਤੇ ਨਾ ਹੀ ਹੁਣ ਕੀਤਾ ਜਾਵੇਗਾ।

## ਮਤਾ ਨੰ: (੧੦)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਅਸਾਮ ਦੀ ਡਿਬਰੂਗੜ੍ਹ ਜੇਲ੍ਹ ਵਿਚ ਨਜ਼ਰਬੰਦ ਭਾਈ ਅੰਮ੍ਰਿਤਪਾਲ ਸਿੰਘ ਅਤੇ ਹੋਰ ਸਿੰਘਾਂ 'ਤੇ ਲਗਾਈ ਗਈ ਐਨ.ਐਸ.ਏ ਵਿੱਚ ਇੱਕ ਸਾਲ ਦਾ ਹੋਰ ਵਾਧਾ ਕਰਨ ਦੀ ਸਖਤ ਸ਼ਬਦਾਂ ਵਿੱਚ ਨਿੰਦਾ ਕਰਦਾ ਹੈ।

ਜਨਰਲ ਇਜਲਾਸ ਮਹਿਸੂਸ ਕਰਦਾ ਹੈ ਕਿ ਇਨ੍ਹਾਂ ਨੌਜੁਆਨਾਂ ਵੱਲੋਂ ਕੋਈ ਅਜਿਹਾ ਗੁਨਾਹ ਨਹੀਂ ਕੀਤਾ ਗਿਆ ਕਿ ਇਨ੍ਹਾਂ ਨੂੰ ਦੇਸ਼ ਵਿਰੋਧੀ ਗਰਦਾਨ ਕੇ ਸੂਬੇ ਤੋਂ ਬਾਹਰ ਹਜ਼ਾਰਾਂ ਕਿਲੋਮੀਟਰ ਦੂਰ ਜੇਲ੍ਹਾਂ ਵਿਚ ਬੰਦ ਰੱਖਿਆ ਜਾਵੇ। ਇਹ ਮਨੁੱਖੀ ਅਧਿਕਾਰਾਂ ਦੇ ਮੱਦੇਨਜ਼ਰ ਉਚਿਤ ਕਾਰਵਾਈ ਨਹੀਂ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਇਹ ਜਨਰਲ ਇਜਲਾਸ ਪੰਜਾਬ ਸਰਕਾਰ ਨੂੰ ਆਖਦਾ ਹੈ ਕਿ ਡਿਬਰੂਗੜ੍ਹ ਜੇਲ੍ਹ ਵਿਚ ਨਜ਼ਰਬੰਦ ਨੌਜੁਆਨਾਂ 'ਤੇ ਲਗਾਈ ਗਈ ਐਨ.ਐਸ.ਏ ਖ਼ਤਮ ਕੀਤੀ ਜਾਵੇ ਅਤੇ ਉਨ੍ਹਾਂ ਨੂੰ ਪੰਜਾਬ ਦੀਆਂ ਜੇਲ੍ਹਾਂ ਵਿਚ ਤਬਦੀਲ ਕਰਕੇ ਉਨ੍ਹਾਂ ਦੇ ਮਨੁੱਖੀ ਹੱਕ-ਹਕੂਕ ਸੁਰੱਖਿਅਤ ਰੱਖੇ ਜਾਣ।

## ਮਤਾ ਨੰ: (੧੧)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਪਾਕਿਸਤਾਨ 'ਚ ਲਹਿੰਦੇ ਪੰਜਾਬ ਦੀ ਨਵੀਂ ਬਣੀ ਮੁੱਖ ਮੰਤਰੀ ਮਰੀਅਮ ਨਵਾਜ਼ ਵੱਲੋਂ ਸੂਬੇ ਦੇ ਸਕੂਲਾਂ ਵਿੱਚ ਪੰਜਾਬੀ ਪੜ੍ਹਾਉਣ ਸਬੰਧੀ ਕੀਤੇ ਐਲਾਨ ਦਾ ਸਵਾਗਤ ਕਰਦਾ ਹੈ।

ਪੰਜਾਬੀ ਚੜ੍ਹਦੇ ਅਤੇ ਲਹਿੰਦੇ ਪੰਜਾਬ ਦੇ ਲੋਕਾਂ ਦੀ ਮਾਂ ਭਾਸ਼ਾ ਹੈ, ਜੋ ਕਿ ਨਵੀਂ ਪੀੜ੍ਹੀ ਨੂੰ ਪੜ੍ਹਾਈ ਜਾਣੀ ਬੇਹੱਦ ਜ਼ਰੂਰੀ ਹੈ। ਆਪਣੀ ਮਾਂ ਭਾਸ਼ਾ ਤੋਂ ਟੁੱਟ ਕੇ ਕੋਈ ਵੀ ਕੌਮ ਕਾਮਯਾਬ ਨਹੀਂ ਹੋ ਸਕਦੀ ਅਤੇ ਆਪਣੀ ਵਿਰਾਸਤ ਤੋਂ ਵੀ ਖੁੰਝ ਜਾਂਦੀ ਹੈ। ਲਹਿੰਦੇ ਪੰਜਾਬ ਦੀ ਮੁੱਖ ਮੰਤਰੀ ਮਰੀਅਮ ਨਵਾਜ਼ ਦਾ ਸੂਬੇ ਦੇ ਸਕੂਲਾਂ ਵਿੱਚ ਪੰਜਾਬੀ ਨੂੰ ਵਿਸ਼ੇ ਵਜੋਂ ਪੜ੍ਹਾਉਣ ਦਾ ਐਲਾਨ ਸਵਾਗਤਯੋਗ ਹੈ। ਲਹਿੰਦੇ ਪੰਜਾਬ ਅੰਦਰ ਪੰਜਾਬੀ ਨੂੰ ਸਕੂਲਾਂ ਅੰਦਰ ਮੁੱਢਲੀਆਂ ਜਮਾਤਾਂ ਤੋਂ ਹੀ ਵਿਸ਼ੇ ਵਜੋਂ ਪੜ੍ਹਾਇਆ ਜਾਣਾ ਚਾਹੀਦਾ ਹੈ ਅਤੇ ਉਥੋਂ ਦੀ ਸੂਬਾ ਸਰਕਾਰ ਨੂੰ ਆਪਣੇ ਵੱਲੋਂ ਕੀਤੇ ਗਏ ਐਲਾਨ ਨੂੰ ਸੰਜੀਦਗੀ ਨਾਲ ਤੁਰੰਤ ਅਮਲੀ ਰੂਪ ਦੇਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਪਾਕਿਸਤਾਨ ਸਰਕਾਰ ਨੂੰ ਉਥੇ ਸਥਿਤ ਇਤਿਹਾਸਕ ਗੁਰਦੁਆਰਾ ਸਾਹਿਬਾਨ ਦੀਆਂ ਜਾਇਦਾਦਾਂ 'ਤੇ ਹੋਏ ਨਜਾਇਜ ਕਬਜਿਆਂ ਤੋਂ ਮੁਕਤ ਕਰਵਾਉਣ ਲਈ ਵੀ ਆਖਦਾ ਹੈ। ਪਾਕਿਸਤਾਨ ਅੰਦਰ ਵੱਡੀ ਗਿਣਤੀ ਵਿਚ ਸਿੱਖ ਵਿਰਾਸਤ ਗੁਰੂ ਸਾਹਿਬਾਨ ਦੀਆਂ ਨਿਸ਼ਾਨੀਆਂ ਵਜੋਂ ਮੌਜੂਦ ਹੈ, ਜਿਨ੍ਹਾਂ

ਦਾ ਠੀਕ ਢੰਗ ਨਾਲ ਰੱਖ-ਰਖਾਅ ਪਾਕਿਸਤਾਨ ਸਰਕਾਰ ਦੀ ਜ਼ੁੰਮੇਵਾਰੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਇਜਲਾਸ ਇਹ ਵਚਨਬੱਧਤਾ ਪ੍ਰਗਟਾਉਂਦਾ ਹੈ ਕਿ ਸਿੱਖ ਸੰਸਥਾ ਪਾਕਿਸਤਾਨ ਅੰਦਰ ਸਿੱਖ ਵਿਰਾਸਤ ਦੀ ਸਾਂਭ-ਸੰਭਾਲ ਵਾਸਤੇ ਹਰ ਤਰ੍ਹਾਂ ਦੇ ਸਹਿਯੋਗ ਲਈ ਵੀ ਤਿਆਰ ਹੈ।

**ਮਤਾ ਨੰ: (੧੨)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਦੇ ਨਾਲ ਨਾਲ ਸਬੰਧਤ ਸੂਬਿਆਂ ਦੀਆਂ ਸਰਕਾਰਾਂ ਪਾਸੋਂ ਮੰਗ ਕਰਦਾ ਹੈ ਕਿ ਪੰਜਾਬ ਤੋਂ ਬਾਹਰਲੇ ਸੂਬਿਆਂ 'ਚ ਸਿੱਖ ਕੌਮ ਦੇ ਇਤਿਹਾਸਕ ਅਸਥਾਨਾਂ ਨਾਲ ਸਬੰਧਤ ਲਟਕਦੇ ਆ ਰਹੇ ਮਾਮਲਿਆਂ ਨੂੰ ਤੁਰੰਤ ਹੱਲ ਕੀਤਾ ਜਾਵੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਇਤਿਹਾਸਕ ਅਸਥਾਨ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਹਰਿ ਕੀ ਪਾਉੜੀ ਹਰਿਦੁਆਰ (ਉਤਰਾਖੰਡ), ਗੁਰਦੁਆਰਾ ਡਾਂਗਮਾਰ ਸਾਹਿਬ ਤੇ ਗੁਰਦੁਆਰਾ ਸਾਹਿਬ ਚੁੰਗਥਾਂਗ (ਸਿੱਕਮ), ਗੁਰਦੁਆਰਾ ਬਾਵਲੀ ਮੱਠ, ਮੰਗੂ ਮੱਠ ਤੇ ਪੰਜਾਬੀ ਮੱਠ ਜਗਨਨਾਥ ਪੁਰੀ (ਉੜੀਸਾ) ਅਤੇ ਗੁਰਦੁਆਰਾ ਤਪੋਸਥਾਨ ਗੁਰੂ ਨਾਨਕ ਦੇਵ ਜੀ ਮੇਚੁਕਾ ਅਰੁਨਾਚਲ ਪ੍ਰਦੇਸ਼ ਦੇ ਮਾਮਲਿਆਂ ਸਬੰਧੀ ਲਗਾਤਾਰ ਅਵਾਜ਼ ਉਠਾਈ ਜਾ ਰਹੀ ਹੈ, ਪਰ ਲੰਮਾਂ ਸਮਾਂ ਬੀਤਣ ਬਾਅਦ ਵੀ ਇਨ੍ਹਾਂ ਦਾ ਹੱਲ ਨਹੀਂ ਹੋਇਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਅਤੇ ਸਬੰਧਤ ਸੂਬਿਆਂ ਦੀਆਂ ਸਰਕਾਰਾਂ ਨੂੰ ਪੁਰਜ਼ੋਰ ਅਪੀਲ ਕਰਦਾ ਹੈ ਕਿ ਸਿੱਖ ਗੁਰੂ ਸਾਹਿਬਾਨ ਦੀ ਯਾਦਗਾਰ ਵਜੋਂ ਸੁਸ਼ੋਭਿਤ ਉਕਤ ਅਸਥਾਨਾਂ ਬਾਰੇ ਸਾਰਥਿਕ ਪਹੁੰਚ ਅਪਣਾਈ ਜਾਵੇ, ਤਾਂ ਜੋ ਸਿੱਖ ਕੌਮ ਆਪਣੇ ਪਾਵਨ ਅਸਥਾਨਾਂ ਦੀ ਸੇਵਾ ਸੰਭਾਲ ਪੰਥਕ ਭਾਵਨਾਵਾਂ ਅਨੁਸਾਰ ਕਰ ਸਕੇ।

**ਮਤਾ ਨੰ: (੧੩)**

ਪੰਜਾਬ ਗੁਰੂ ਸਾਹਿਬਾਨ ਦੀ ਪਵਿੱਤਰ ਸੋਚ ਦਾ ਪ੍ਰਤੀਕ ਹੈ। ਇਥੋਂ ਦੇ ਸਾਰੇ ਸਰੋਕਾਰ ਗੁਰੂ ਸਾਹਿਬਾਨ ਦੀ ਵਿਚਾਰਧਾਰਾ 'ਤੇ ਟਿਕੇ ਹੋਏ ਹਨ। ਗੁਰਮਤਿ ਦੇ ਫ਼ਲਸਫ਼ੇ ਨੇ ਲੋਕਾਈ ਨੂੰ ਸੁਚੱਜਾ ਜੀਵਨ ਜਿਊਣ ਦੀ ਅੰਮ੍ਰਿਤਮਈ ਅਗਵਾਈ ਦਿੱਤੀ ਹੈ, ਪਰੰਤੂ ਗੁਰੂ ਸਾਹਿਬਾਨ ਦੇ ਨਾਂ 'ਤੇ ਵੱਸਦੇ ਇਸ ਪੰਜਾਬ ਅੰਦਰ ਅੱਜ ਨਸ਼ਿਆਂ ਦਾ ਵਰਤਾਰਾ ਵੱਡੀ ਚਿੰਤਾ ਵਾਲਾ ਹੈ। ਹਾਲ ਹੀ ਵਿਚ ਪੰਜਾਬ ਵਿਧਾਨ ਸਭਾ ਅੰਦਰ ਪੰਜਾਬ ਦੇ ਇਕ ਵਿਧਾਇਕ ਵੱਲੋਂ ਬੇਹੱਦ ਚਿੰਤਾਜਨਕ ਵੇਰਵੇ ਨਸ਼ਰ ਕੀਤੇ ਗਏ ਹਨ। ਉਸ ਅਨੁਸਾਰ ਪੰਜਾਬ ਅੰਦਰ ਨਸ਼ਿਆਂ ਕਰਕੇ ਸਾਲ ੨੦੨੦ ਤੋਂ ਮਾਰਚ ੨੦੨੪ ਤੱਕ ੪੨੫ ਮੌਤਾਂ ਹੋਈਆਂ ਹਨ। ਬੀਤੇ ਦਿਨੀਂ ਸੰਗਰੂਰ ਜਿਲ੍ਹੇ ਵਿਚ ਜ਼ਹਿਰੀਲੀ ਸ਼ਰਾਬ ਨਾਲ ਹੋਈਆਂ ਮੌਤਾਂ ਵੀ ਪੰਜਾਬ ਦੀ ਨਸ਼ਿਆਂ ਪ੍ਰਤੀ ਮੌਜੂਦਾ ਹਾਲਤ ਬਿਆਨ ਕਰਨ ਵਾਲੀਆਂ ਹਨ।

ਅੱਜ ਦਾ ਇਹ ਜਨਰਲ ਇਜਲਾਸ ਪੰਜਾਬ ਸਰਕਾਰ ਨੂੰ ਨਸ਼ਿਆਂ ਦੀ ਰੋਕਥਾਮ ਲਈ ਢੁੱਕਵੇਂ ਕਦਮ ਚੁੱਕਣ ਲਈ ਆਖਦਾ ਹੈ। ਪੰਜਾਬ ਦੇ ਲੋਕਾਂ ਅਤੇ ਖਾਸਕਰ ਨੌਜੁਆਨਾਂ ਨੂੰ ਵੀ ਅਪੀਲ ਹੈ ਕਿ ਨਸ਼ਿਆਂ ਦੇ ਮਾਰੂ ਵਰਤਾਰੇ ਵਿਰੁੱਧ ਸੰਗਠਤ ਹੋ ਕੇ ਇਸ ਨੂੰ ਠੱਲ੍ਹ ਪਾਉਣ ਲਈ ਜ਼ੁੰਮੇਵਾਰੀ ਨਿਭਾਉਣ। ਗੁਰੂ ਸਾਹਿਬਾਨ ਦੇ ਫ਼ਲਸਫ਼ੇ ਅਨੁਸਾਰੀ ਪੰਜਾਬ ਦੀ ਪੁਨਰ ਸੁਰਜੀਤੀ ਲਈ ਇਹ ਬੇਹੱਦ ਜ਼ਰੂਰੀ ਹੈ।

**ਮਤਾ ਨੰ: (੧੪)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸੋਸ਼ਲ ਮੀਡੀਆ ਪਲੇਟਫਾਰਮਾਂ 'ਤੇ ਸਿੱਖਾਂ ਵਿਰੁੱਧ ਸੰਗਠਤ ਤੌਰ 'ਤੇ ਕੀਤੇ ਜਾ ਰਹੇ ਸਾਜ਼ਿਸ਼ੀ ਅਤੇ ਨਫ਼ਰਤੀ ਪ੍ਰਚਾਰ ਨੂੰ ਰੋਕਣ ਲਈ ਸਰਕਾਰਾਂ ਨੂੰ ਆਪਣੀ ਜ਼ੁੰਮੇਵਾਰੀ ਨਿਭਾਉਣ ਲਈ ਆਖਦਾ ਹੈ। ਸਿੱਖਾਂ ਦਾ ਇਤਿਹਾਸ

ਦੇਸ਼ ਦੀ ਹੋਂਦ-ਹਸਤੀ ਨੂੰ ਬਚਾਉਣ ਵਾਲਾ ਹੈ, ਲੇਕਿਨ ਇਸ ਨੂੰ ਭੁੱਲ ਕੇ ਕੁਝ ਲੋਕ ਮਿੱਥ ਕੇ ਸਿੱਖਾਂ ਵਿਰੁੱਧ ਕੂੜ ਪ੍ਰਚਾਰ ਕਰ ਰਹੇ ਹਨ। ਇਸ ਸਭ ਲਈ ਸੋਸ਼ਲ ਮੀਡੀਆ ਨੂੰ ਹਥਿਆਰ ਦੀ ਤਰ੍ਹਾਂ ਵਰਤਿਆ ਜਾ ਰਿਹਾ ਹੈ, ਪਰ ਸਰਕਾਰਾਂ ਚੁੱਪਚਾਪ ਵੇਖ ਰਹੀਆਂ ਹਨ। ਦੂਸਰੇ ਪਾਸੇ ਪੰਜਾਬ ਅਤੇ ਸਿੱਖ ਪੱਖੀ ਸੋਸ਼ਲ ਮੀਡੀਆ 'ਤੇ ਅਕਸਰ ਹੀ ਸ਼ਿਕੰਜਾ ਕੱਸਿਆ ਜਾਂਦਾ ਹੈ ਅਤੇ ਕਈ ਵਾਰ ਖਾਤਿਆਂ ਨੂੰ ਦੇਸ਼ ਅੰਦਰ ਬੰਦ ਕਰਨ ਦੀ ਕਾਰਵਾਈ ਵੀ ਕੀਤੀ ਜਾਂਦੀ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਵਿਰੋਧੀ ਪ੍ਰਚਾਰ ਕਰਨ ਵਾਲੇ ਸੋਸ਼ਲ ਮੀਡੀਆ ਖਾਤਿਆਂ ਨੂੰ ਰੋਕਣ ਵਾਸਤੇ ਸਬੰਧਤ ਪ੍ਰਸ਼ਾਸਨ ਨੂੰ ਲਿਖਣ ਦੇ ਬਾਵਜੂਦ ਵੀ ਕੋਈ ਠੋਸ ਕਦਮ ਨਹੀਂ ਉਠਾਏ ਜਾ ਰਹੇ। ਅੱਜ ਦਾ ਇਹ ਜਨਰਲ ਇਜਲਾਸ ਕੇਂਦਰ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਦੇਸ਼ ਅੰਦਰ ਹਰ ਧਰਮ ਦੇ ਸਤਿਕਾਰ ਨੂੰ ਯਕੀਨੀ ਬਣਾਈ ਰੱਖਣ ਲਈ ਸੋਸ਼ਲ ਮੀਡੀਆ ਦੇ ਅਜਿਹੇ ਖ਼ਾਤਿਆਂ ਦੀ ਨਜ਼ਰਸਾਨੀ ਕਰੇ, ਜੋ ਭਾਈਚਾਰਕ ਸਾਂਝ ਲਈ ਖਤਰਾ ਬਣ ਰਹੇ ਹਨ।

ਜਨਰਲ ਇਜਲਾਸ ਸਿੱਖ ਕੌਮ ਨੂੰ ਵੀ ਅਪੀਲ ਕਰਦਾ ਹੈ ਕਿ ਸੋਸ਼ਲ ਮੀਡੀਆ ਉੱਪਰ ਧਾਰਮਿਕ ਅਤੇ ਕੌਮੀ ਮਾਮਲਿਆਂ 'ਤੇ ਕੋਈ ਵੀ ਟਿੱਪਣੀ ਕਰਨ ਸਮੇਂ ਇਹ ਜ਼ਰੂਰ ਖ਼ਿਆਲ ਰੱਖਿਆ ਜਾਵੇ ਕਿ ਉਸ ਨਾਲ ਸਿੱਖ ਇਤਿਹਾਸ, ਸਿਧਾਂਤਾਂ, ਰਹਿਤ ਮਰਯਾਦਾ ਤੇ ਨਾਲ-ਨਾਲ ਕਿਸੇ ਦੀਆਂ ਭਾਵਨਾਵਾਂ ਨੂੰ ਸੱਟ ਨਾ ਵੱਜੇ।

## ਮਤਾ ਨੰ: (੧੫)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਦਿਅਕ ਅਦਾਰਿਆਂ ਦੀ ਲੋੜ ਨੂੰ ਮੁੱਖ ਰੱਖਦਿਆਂ ਵਿੱਤੀ ਸਾਲ ੨੦੨੪-੨੫ ਲਈ ਜਨਰਲ ਬੋਰਡ ਫੰਡ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚੋਂ ੧੦,੦੦,੦੦,੦੦੦/- (ਅੱਖਰੀਂ ਦਸ ਕਰੋੜ ਰੁਪਏ) ਵਿੱਦਿਆ ਫੰਡ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਤਬਦੀਲ ਕਰਨ ਦੀ ਪ੍ਰਵਾਨਗੀ ਦਿੰਦਾ ਹੈ।

## ਮਤਾ ਨੰ: (੧੬)

ਜਨਰਲ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਬਜਟ ਪੇਸ਼ ਕਰਨ ਉਪਰੰਤ ਪ੍ਰਧਾਨ ਸਾਹਿਬ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਹਾਊਸ ਨੂੰ ਬਜਟ ਪਾਸ ਕਰਨ ਦੀ ਬੇਨਤੀ ਕੀਤੀ ਗਈ। ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵਲੋਂ ਮੈਂਬਰ ਸਾਹਿਬਾਨ ਲਈ ਰਾਖਵੀਂ ਸਹਾਇਤਾ ਵਿੱਚ ਵਾਧਾ ਕਰਨ ਦੀ ਕੀਤੀ ਮੰਗ ਦੇ ਅਧਾਰਪੁਰ ਮਾਨਯੋਗ ਪ੍ਰਧਾਨ ਸਾਹਿਬ ਦੀ ਆਗਿਆ ਨਾਲ ਪੇਸ਼ ਹੋਣ ਤੇ ਸਮੁੱਚੇ ਹਾਊਸ ਵੱਲੋਂ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ ਕਿ ਮਿਤੀ ੦੧-੦੪-੨੦੨੪ ਤੋਂ ਸ਼੍ਰੋਮਣੀ ਗੁ: ਪ੍ਰ: ਕਮੇਟੀ ਅਤੇ ਧਰਮ ਪ੍ਰਚਾਰ ਕਮੇਟੀ ਦੇ ਹਰ ਇੱਕ ਮੈਂਬਰ ਸਾਹਿਬਾਨ ਨੂੰ ਬਿਮਾਰੀ, ਗਰੀਬੀ, ਬੱਚਿਆਂ ਦੀ ਪੜ੍ਹਾਈ, ਗੁਰਦੁਆਰਾ ਸਾਹਿਬਾਨ ਦੀਆਂ ਜਰੂਰੀ ਮੁਰੰਮਤਾਂ ਲਈ ਸਮਾਨ, ਬਰਤਨ, ਗੱਤਕੇ ਦਾ ਸਮਾਨ, ਕੀਰਤਨੀ ਸਾਜ, ਦਰੀਆਂ, ਸੀ.ਸੀ.ਟੀ.ਵੀ. ਕੈਮਰੇ ਅਤੇ ਹੋਰ ਪੰਥਕ ਕਾਰਜਾਂ ਲਈ ਸਲਾਨਾ ੩,੦੦,੦੦੦/-ਅੱਖਰੀਂ ਤਿੰਨ ਲੱਖ ਰੁਪਏ ਕੇਵਲ ਰਾਖਵੀਂ ਸਹਾਇਤਾ ਧਰਮ ਪ੍ਰਚਾਰ ਕਮੇਟੀ ਦੇ ਫੰਡਾਂ ਵਿਚੋਂ ਦੇਣ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ। ਮੈਂਬਰ ਸਾਹਿਬਾਨ ਲਈ ਰਾਖਵੀਂ ਸਹਾਇਤਾ ਵਿੱਚੋਂ ੩੦,੦੦੦/-ਅੱਖਰੀਂ ਤੀਹ ਹਜ਼ਾਰ ਰੁਪਏ ਤੀਕ ਆਗਿਆ ਕਰਨ ਦੇ ਅਧਿਕਾਰ ਮੀਤ ਸਕੱਤਰ ਧਰਮ ਪ੍ਰਚਾਰ ਕਮੇਟੀ, ੪੦,੦੦੦/-ਅੱਖਰੀਂ ਚਾਲੀ ਹਜ਼ਾਰ ਰੁਪਏ ਤੀਕ ਆਗਿਆ ਕਰਨ ਦੇ ਅਧਿਕਾਰ ਐਡੀ:ਸਕੱਤਰ, ਧਰਮ ਪ੍ਰਚਾਰ ਕਮੇਟੀ, ੫੦,੦੦੦/-ਅੱਖਰੀਂ ਪੰਜਾਹ ਹਜ਼ਾਰ ਰੁਪਏ ਤੀਕ ਆਗਿਆ ਕਰਨ ਦੇ ਅਧਿਕਾਰ ਸਕੱਤਰ, ਧਰਮ ਪ੍ਰਚਾਰ ਕਮੇਟੀ/ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ ਅਤੇ ਇਸ ਤੋਂ ਉੱਪਰ

ਦੀ ਆਗਿਆ ਕਰਨ ਦੇ ਅਧਿਕਾਰ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਨੂੰ ਦਿੱਤੇ ਜਾਂਦੇ ਹਨ।

ਮਾਨਯੋਗ ਪ੍ਰਧਾਨ ਸਾਹਿਬ ਵੱਲੋਂ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਨੂੰ ਮਤੇ ਪਾਸ ਕਰਨ ਦੀ ਪ੍ਰਵਾਨਗੀ ਦੇਣ ਲਈ ਬੇਨਤੀ ਕੀਤੀ ਗਈ, ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਾ ਬੁਲਾ ਕੇ, ਉਪਰੋਕਤ ਪੇਸ਼ ਹੋਏ ਮਤਿਆਂ ਦੀ ਪ੍ਰਵਾਨਗੀ ਦਿੱਤੀ ਗਈ।

ਹਾਊਸ ਵੱਲੋਂ ਵਿੱਛੜੀਆਂ ਸਖਸ਼ੀਅਤਾਂ ਦੇ ਨਮਿਤ ਪੰਜ ਮੂਲ ਮੰਤਰ ਦੇ ਪਾਠ ਕਰਕੇ ਸ਼ੋਕ ਮਤੇ ਪ੍ਰਵਾਨ ਕੀਤੇ ਗਏ। ਉਪਰੰਤ ਪ੍ਰਧਾਨ ਸਾਹਿਬ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੀ ਜਨਰਲ ਇਕੱਤਰਤਾ (ਜਨਰਲ ਹਾਊਸ) ੨੩ ਕੱਤਕ ਸੰਮਤ ਨਾਨਕਸ਼ਾਹੀ ੫੫੫ ਮੁਤਾਬਿਕ ੦੮ ਨਵੰਬਰ ੨੦੨੩ ਦੀ ਕਾਰਵਾਈ ਦੀ ਪੁਸ਼ਟੀ ਕਰਦਿਆਂ ਸਿੱਖ ਕੌਮ ਨਾਲ ਸਬੰਧਤ ਹੋਰ ਵੀ ਮਤੇ ਹਾਊਸ ਵਿੱਚ ਪੇਸ਼ ਕੀਤੇ ਗਏ:-

ਉਪਰੰਤ ਸਕੱਤਰ ਜੀ ਵੱਲੋਂ ਬਜਟ ਪੇਸ਼ ਕਰਨ ਲਈ ਜਨਰਲ ਸਕੱਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਬੇਨਤੀ ਕੀਤੀ ਗਈ।

ਭਾਈ ਰਜਿੰਦਰ ਸਿੰਘ ਜੀ ਮਹਿਤਾ ਜਨਰਲ ਸਕੱਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਸਤਿਕਾਰਯੋਗ ਸਿੰਘ ਸਾਹਿਬਾਨ ਅਤੇ ਮੈਂਬਰ ਸਾਹਿਬਾਨ ਨੂੰ ਗੁਰ ਫਤਹਿ ਬੁਲਾ ਕੇ ਹੇਠ ਲਿਖੇ ਅਨੁਸਾਰ ਹਾਊਸ ਵਿੱਚ ਬਜਟ ਸਪੀਚ ਪੜ੍ਹੀ ਗਈ:-

**ੴ ਸਤਿਗੁਰ ਪ੍ਰਸਾਦਿ॥**

ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਹਜ਼ੂਰੀ ਅੰਦਰ ਤੇਜਾ ਸਿੰਘ ਸਮੁੰਦਰੀ ਹਾਲ 'ਚ ਬਿਰਾਜਮਾਨ ਸਤਿਕਾਰਯੋਗ ਸਿੰਘ ਸਾਹਿਬਾਨ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਅਤੇ ਸਮੂਹ ਮੈਂਬਰ ਸਾਹਿਬਾਨ ਜੀਓ,

**ਵਾਹਿਗੁਰੂ ਜੀ ਕਾ ਖਾਲਸਾ॥**

**ਵਾਹਿਗੁਰੂ ਜੀ ਕੀ ਫ਼ਤਹ॥**

ਸਿੱਖ ਪੰਥ ਦੀ ਸਿਰਮੌਰ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਬੁਨਿਆਦ ਸਿੱਖਾਂ ਦੀਆਂ ਸ਼ਹਾਦਤਾਂ 'ਤੇ ਰੱਖੀ ਗਈ ਹੈ। ਅੰਗਰੇਜ਼ ਸਾਮਰਾਜ ਦੇ ਵਿਰੁੱਧ ਇਕ ਲੰਮੇ ਸੰਘਰਸ਼ ਤੋਂ ਬਾਅਦ ਇਸ ਇਤਿਹਾਸਕ ਸੰਸਥਾ ਦੀ ਸਥਾਪਨਾ ਹੋਈ ਸੀ। ਇਸ ਮਹਾਨ ਸੰਸਥਾ ਦੀ ਅਗਵਾਈ ਸਿੱਖ ਪੰਥ ਦੀਆਂ ਬਹੁਤ ਹੀ ਉੱਚ ਕੋਟੀ ਦੀਆਂ ਸ਼ਖ਼ਸੀਅਤਾਂ ਨੇ ਕੀਤੀ ਹੈ। ਅੱਜ ਇਸ ਸੰਸਥਾ ਦੇ ਪ੍ਰਧਾਨ ਨੇਕ, ਇਮਾਨਦਾਰ ਅਤੇ ਪੰਥ ਪ੍ਰਸਤ ਐਡਵੋਕੇਟ ਹਰਜਿੰਦਰ ਸਿੰਘ ਜੀ ਧਾਮੀ ਹਨ। ਇਹ ਮਹਾਨ ਸੰਸਥਾ ਇੱਕ ਸੌ ਸਾਲ ਤੋਂ ਵੱਧ ਸਮੇਂ ਦਾ ਪੈਂਡਾ ਤਹਿ ਕਰ ਚੁੱਕੀ ਹੈ। ਇਸ ਲੰਮੇ ਸਮੇਂ ਦੌਰਾਨ ਸੰਸਥਾ ਨੇ ਉਤਰਾਅ ਚੜ੍ਹਾਅ ਵਿਚੋਂ ਲੰਘਦਿਆਂ ੧੯੮੪ ਦਾ ਤਸ਼ੱਦਦ ਵੀ ਆਪਣੇ ਪਿੰਡੇ 'ਤੇ ਹੰਢਾਇਆ ਹੈ।ਸਮੇਂ ਸਮੇਂ ਸਰਕਾਰਾਂ ਨੇ ਕੋਝੀਆਂ ਚਾਲਾਂ ਨਾਲ ਇਸ ਮਹਾਨ ਸੰਸਥਾ ਨੂੰ ਕਮਜ਼ੋਰ ਕਰਨ ਦੀਆਂ ਲਗਾਤਾਰ ਕੋਸ਼ਿਸ਼ਾਂ ਕੀਤੀਆਂ ਹਨ ਜੋ ਅੱਜ ਵੀ ਜਾਰੀ ਹਨ। ਸਾਡੇ ਕੁਝ ਭੋਲੇ ਵੀਰ ਪੰਥ ਵਿਰੋਧੀਆਂ ਦੇ ਝਾਂਸੇ ਵਿੱਚ ਆ ਕੇ ਇਸ ਸੰਸਥਾ ਦੇ ਖਿਲਾਫ ਕੋਝੀਆਂ ਅਤੇ ਅਰਥਹੀਣ ਟਿੱਪਣੀਆਂ ਕਰਕੇ ਇਸ ਸੰਸਥਾ ਨੂੰ ਨੀਵਾਂ ਵਿਖਾਉਣ ਦੀ ਕੋਸ਼ਿਸ਼ ਕਰ ਰਹੇ ਹਨ, ਪ੍ਰੰਤੂ ਪੰਥ ਦੀ ਇਹ ਸੰਸਥਾ ਅਕਾਲ ਪੁਰਖ ਦੀ ਮੇਹਰ ਸਦਕਾ ਬੁਲੰਦੀਆਂ ਨੂੰ ਛੂਹ ਰਹੀ ਹੈ। ਇਸ ਸੰਸਥਾ ਦੇ ਪ੍ਰਬੰਧ ਵਿੱਚ ਹੋਰ ਨਿਖਾਰ ਲਿਆਉਣ ਲਈ ਧਾਰਮਿਕ, ਸਮਾਜਿਕ ਅਤੇ ਵਿਦਵਾਨ ਸ਼ਖ਼ਸੀਅਤਾਂ ਦੇ ਸਹਿਯੋਗ ਤੋਂ ਇਲਾਵਾ ਸਮੁੱਚੀਆਂ ਜਥੇਬੰਦੀਆਂ, ਸੰਪਰਦਾਵਾਂ, ਨਿਹੰਗ ਸਿੰਘ ਅਤੇ ਸਿੱਖ ਜਥੇਬੰਦੀਆਂ ਦਾ ਸਹਿਯੋਗ ਵੀ ਲਿਆ ਜਾ ਰਿਹਾ ਹੈ।

ਮੈਂ ਸਭ ਤੋਂ ਪਹਿਲਾਂ ਅਕਾਲ ਪੁਰਖ ਦਾ ਸ਼ੁਕਰਾਨਾ ਕਰਦਾ ਹਾਂ ਜਿਨ੍ਹਾਂ ਨੇ ਦਾਸ ਉੱਤੇ ਅਪਾਰ ਕਿਰਪਾ

ਕਰ ਕੇ ਸਿੱਖ ਪੰਥ ਦੀ ਅਜ਼ੀਮ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਾਲ ੨੦੨੪-੨੦੨੫ ਦਾ ਸਾਲਾਨਾ ਬਜਟ ਪੇਸ਼ ਕਰਨ ਦਾ ਸੁਭਾਗ ਬਖ਼ਸ਼ਿਆ ਹੈ।

ਸਿੱਖ ਸੰਗਤ ਨੂੰ ਗੁਮਰਾਹ ਕਰਕੇ ਅਕਸਰ ਇਹ ਪ੍ਰਚਾਰਿਆ ਜਾਂਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਜਟ ਪੰਜਾਬ ਸਰਕਾਰ ਦੇ ਬਜਟ ਨਾਲੋਂ ਵੀ ਵੱਡਾ ਹੈ ਪ੍ਰੰਤੂ ਸਚਾਈ ਇਹ ਹੈ ਕਿ ਇਹ ਬਜਟ ਪੰਜਾਬ ਦੇ ਵੱਡੇ ਸ਼ਹਿਰ ਦੀ ਨਗਰ ਨਿਗਮ ਦੇ ਬਜਟ ਤੋਂ ਵੀ ਘੱਟ ਹੈ। ਇਸ ਸਾਲ ਪੰਜਾਬ ਸਰਕਾਰ ਦਾ ਬਜਟ ਦੋ ਲੱਖ ਚਾਰ ਹਜਾਰ ਨੌਂ ਸੌ ਅਠਾਰਾਂ ਕਰੋੜ ਰੁਪਏ ਦਾ ਹੈ ਜਿਸ ਦੇ ਮੁਕਾਬਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਜਟ ਇੱਕ ਫੀਸਦੀ ਤੋਂ ਵੀ ਘੱਟ ਬਣਦਾ ਹੈ।

ਬਜਟ ਦੇ ਅੰਕੜੇ ਪੇਸ਼ ਕਰਨ ਤੋਂ ਪਹਿਲਾਂ ਮੈਂ ਸਮੁੱਚੇ ਹਾਊਸ ਨੂੰ ਇੱਕ ਵਾਰ ਇਹ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਤੁਸੀਂ ਉਸ ਮਹਾਨ ਸਿੱਖ ਸੰਸਥਾ ਦੇ ਮੈਂਬਰ ਹੋ ਜਿਸ ਦੀ ਸਥਾਪਨਾ ਤਕਰੀਬਨ ਇੱਕ ਸਦੀ ਪਹਿਲਾਂ 'ਸਿੱਖੀ ਦੇ ਪ੍ਰਚਾਰ-ਪਸਾਰ' ਅਤੇ 'ਸਿੱਖ ਗੁਰਦੁਆਰਾ ਸਾਹਿਬਾਨ ਦੀ ਸੇਵਾ ਸੰਭਾਲ' ਲਈ ਹੋਈ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 'ਸਿੱਖੀ ਦੇ ਪ੍ਰਚਾਰ-ਪਸਾਰ' ਅਤੇ 'ਸਿੱਖ ਗੁਰਦੁਆਰਾ ਸਾਹਿਬਾਨ ਦੀ ਸੇਵਾ ਸੰਭਾਲ' ਦੀਆਂ ਆਪਣੀਆਂ ਮੁੱਢਲੀਆਂ ਜ਼ਿੰਮੇਵਾਰੀਆਂ ਦੇ ਨਾਲ-ਨਾਲ ਸਿੱਖ ਪੰਥ ਦੇ ਸਿਆਸੀ ਅਤੇ ਸਮਾਜਕ ਸਰੋਕਾਰਾਂ ਉੱਤੇ ਵੀ ਪਹਿਰਾ ਦਿੰਦੀ ਆ ਰਹੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖਾਂ ਦੀ ਅੱਡਰੀ ਪਛਾਣ ਨੂੰ ਹੋਰ ਗੂੜ੍ਹੀ ਕਰਨ, ਅਜ਼ਾਦ ਹੋਂਦ-ਹਸਤੀ ਨੂੰ ਸੰਸਾਰ ਭਰ ਵਿੱਚ ਪ੍ਰਗਟ ਕਰਨ ਅਤੇ ਬਰਕਰਾਰ ਰੱਖਣ ਲਈ ਪਿਛਲੇ ਸਮੇਂ ਵਿੱਚ ਆਪਣਾ ਰੋਲ ਬਾਖੂਬੀ ਨਿਭਾਇਆ ਹੈ।

ਮੇਰਾ ਇੱਥੇ ਇਹ ਜ਼ਿਕਰ ਕਰਨ ਦਾ ਮਕਸਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਰ ਮੈਂਬਰ ਨੂੰ ਇਹ ਅਹਿਸਾਸ ਕਰਾਉਣਾ ਹੈ ਕਿ ਉਸ ਦੀ ਪਹਿਲੀ ਜ਼ਿੰਮੇਵਾਰੀ ਇਹ ਬਣਦੀ ਹੈ ਕਿ ਉਹ ਸਿੱਖ ਜਗਤ ਦੀ ਇਸ ਸਿਰਮੌਰ ਸੰਸਥਾ ਦੀ ਅਜ਼ਾਦ ਅਤੇ ਅੱਡਰੀ ਹਸਤੀ ਬਰਕਰਾਰ ਰੱਖਣ ਲਈ ਹਮੇਸ਼ਾ ਤਤਪਰ ਰਹੇ। ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਖ਼ੁਦ ਸਮਰੱਥ ਅਤੇ ਅਜ਼ਾਦ ਹੋਵੇਗੀ ਤਾਂ ਹੀ ਸਿੱਖਾਂ ਦੀ ਅੱਡਰੀ ਪਛਾਣ ਅਤੇ ਅਜ਼ਾਦ ਹੋਂਦ ਉੱਤੇ ਪਹਿਰਾ ਦੇ ਸਕੇਗੀ।

ਸਤਿਕਾਰਯੋਗ ਮੈਂਬਰ ਸਾਹਿਬਾਨ ਜੀਓ, ਬਜਟ ਸਿਰਫ਼ ਅਤੇ ਸਿਰਫ਼ ਅੰਕੜਿਆਂ ਦੀ ਪੇਸ਼ਕਾਰੀ ਹੀ ਨਹੀਂ ਹੁੰਦਾ ਬਲਕਿ ਇਹ ਸੰਸਥਾ ਦੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਦਾ ਮਹੱਤਵਪੂਰਨ ਦਸਤਾਵੇਜ਼ ਹੁੰਦਾ ਹੈ। ਇਸ ਦਸਤਾਵੇਜ਼ ਤੋਂ ਇਹ ਤਾਂ ਪਤਾ ਲੱਗਦਾ ਹੀ ਹੈ ਕਿ ਸੰਬੰਧਤ ਸੰਸਥਾ ਦੀ ਮਾਇਕ ਹਾਲਤ ਕਿਹੋ ਜਿਹੀ ਹੈ, ਇਸ ਤੋਂ ਇਹ ਵੀ ਮਾਲੂਮ ਹੁੰਦਾ ਹੈ ਕਿ ਇਸ ਸੰਸਥਾ ਦੀ ਭਵਿੱਖਮੁਖੀ ਦ੍ਰਿਸ਼ਟੀ (Futuristic Vision) ਕੀ ਹੋਵੇਗੀ? ਸੰਸਥਾ ਦੇ ਪ੍ਰਬੰਧਕ ਉਸ ਨੂੰ ਆਉਣ ਵਾਲੇ ਸਮੇਂ ਵਿੱਚ ਕਿਸ ਦਿਸ਼ਾ ਵੱਲ ਤੋਰਨਾ ਚਾਹੁੰਦੇ ਹਨ ? ਬਜਟ ਇਹ ਵੀ ਦਰਸਾਉਂਦਾ ਹੈ ਕਿ ਸੰਸਥਾ ਅਗਲੇ ਵਰ੍ਹੇ ਵਿੱਚ ਕਿਹੜੇ-ਕਿਹੜੇ ਕਾਰਜਾਂ ਉੱਤੇ ਜ਼ੋਰ ਦੇਣਾ ਚਾਹੁੰਦੀ ਹੈ।

ਸਾਲ ੨੦੨੪-੨੦੨੫ ਦੇ ਬਜਟ ਵਿੱਚ ਵੱਧ ਤੋਂ ਵੱਧ ਪੈਸਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਢਲੇ ਕਾਰਜਾਂ - ਧਰਮ ਪ੍ਰਚਾਰ ਅਤੇ ਗੁਰਦੁਆਰਾ ਸਾਹਿਬਾਨ ਦੀ ਸੁਚੱਜੀ ਸੇਵਾ ਸੰਭਾਲ - ਲਈ ਰੱਖਣ ਦੀ ਕੋਸ਼ਿਸ਼ ਕੀਤੀ ਗਈ ਹੈ। ਬਜਟ ਵਿੱਚ ਆਪਣੀ ਸਹੂਲਤ ਲਈ ਵਰਤਿਆ ਜਾਣ ਵਾਲਾ ਸ਼ਬਦ "ਆਮਦਨ" ਦਾ ਮੁੱਖ ਸ੍ਰੋਤ ਸੰਗਤ ਵੱਲੋਂ ਗੁਰੂ ਕੀ ਗੋਲਕ ਵਿੱਚ ਪਾਈ ਜਾਣ ਵਾਲੀ ਮਾਇਆ ਹੈ। ਜੋ ਅਸਲ ਵਿੱਚ ਸਾਡੇ ਕੋਲ ਗੁਰੂ ਦੀ ਅਮਾਨਤ ਹੈ ਜਿਸ ਨੂੰ ਗੁਰੂ ਆਸ਼ਿਆਂ ਉੱਤੇ ਹੀ ਖ਼ਰਚਿਆ ਜਾਣਾ ਚਾਹੀਦਾ ਹੈ। ਇਸ ਲਈ ਕੋਸ਼ਿਸ਼ ਕੀਤੀ ਗਈ ਹੈ ਕਿ ਪ੍ਰਬੰਧਕੀ ਅਤੇ ਬੇਲੋੜੇ ਖ਼ਰਚਿਆਂ ਨੂੰ ਘਟਾਇਆ ਜਾਵੇ। ਮੇਰੀ ਇੱਥੇ ਇਹ ਵੀ ਗੁਜ਼ਾਰਿਸ਼ ਹੈ ਕਿ ਸਾਨੂੰ ਸਾਰੇ ਅਹੁਦੇਦਾਰਾਂ ਅਤੇ ਮੁਲਾਜ਼ਮਾਂ ਨੂੰ ਇਹ ਅਹਿਸਾਸ

ਹੋਣਾ ਚਾਹੀਦਾ ਹੈ ਕਿ ਸਿੱਖ ਪੰਥ ਨੇ ਸਾਨੂੰ ਆਪਣੇ ਜਾਨ ਤੋਂ ਵੀ ਪਿਆਰੇ ਗੁਰਧਾਮਾਂ ਦੀ ਸੇਵਾ ਸੌਂਪੀ ਹੈ, ਨਾ ਕਿ ਚੌਧਰ। ਇਸ ਸੇਵਾ ਨਾਲ ਸਾਡੇ ਅੰਦਰ ਹੱਥੀਂ ਸੇਵਾ ਕਰਨ ਦਾ ਠੰਡਾ ਪਿਆ ਹੋਇਆ ਜਜ਼ਬਾ ਪ੍ਰਚੰਡ ਹੋਵੇਗਾ। ਜੇ ਸੇਵਾ ਦਾ ਜਜ਼ਬਾ ਪ੍ਰਚੰਡ ਹੋ ਗਿਆ ਤਾਂ ਪ੍ਰਬੰਧਕੀ ਖ਼ਰਚੇ ਵੀ ਘਟਣਗੇ ਅਤੇ ਸੇਵਾ-ਸੰਭਾਲ ਦਾ ਪੱਧਰ ਵੀ ਉੱਚਾ ਹੋਵੇਗਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਜਿਥੇ ਇਤਿਹਾਸਕ ਗੁਰਧਾਮਾਂ, ਤਖ਼ਤ ਸਾਹਿਬਾਨ ਦੀ ਸੇਵਾ ਸੰਭਾਲ ਦਾ ਪ੍ਰਬੰਧ ਦੇਖਦੀ ਹੈ, ਉਥੇ ਹੀ ਧਰਮ ਪ੍ਰਚਾਰ, ਸਿੱਖਿਆ ਅਤੇ ਸਮਾਜ ਭਲਾਈ ਦੇ ਕੰਮਾਂ ਵਿਚ ਵੀ ਅਹਿਮ ਯੋਗਦਾਨ ਪਾ ਰਹੀ ਹੈ। ਇਹ ਸੰਸਥਾ ਸਿੱਖ ਪੰਥ ਦੀਆਂ ਉਮੀਦਾਂ ਅਨੁਸਾਰ ਸਦਾ ਕਾਰਜਸ਼ੀਲ ਰਹਿੰਦੀ ਹੈ।

ਮੈਂ ਆਪਣਾ ਇਹ ਫਰਜ਼ ਸਮਝਦਾ ਹਾਂ ਕਿ ਤੁਹਾਨੂੰ ਉਸ ਸਮੱਸਿਆ ਤੋਂ ਜਾਣੂ ਕਰਾਵਾਂ ਜਿਹੜੀ ਇਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਵੱਡੀ ਚਿੰਤਾ ਦਾ ਵਿਸ਼ਾ ਹੈ। ਇਸ ਵੇਲੇ ਸਾਡੇ ਵਿੱਦਿਅਕ ਅਦਾਰੇ ਲਗਾਤਾਰ ਘਾਟੇ ਵਿੱਚ ਜਾ ਰਹੇ ਹਨ। ਸਰਕਾਰ ਵੱਲੋਂ ਸੰਸਥਾ ਦੇ ਵਿਦਿਅਕ ਅਦਾਰਿਆਂ ਦੀ ਐਸ.ਸੀ. ਸਕਾਲਰਸ਼ਿਪ ਦਾ ਕਰੋੜਾਂ ਰੁਪਏ ਬਣਦਾ ਭੁਗਤਾਨ ਅਤੇ ਏਡਿਡ ਪੋਸਟਾਂ ਦੀ ਬਣਦੀ ਗ੍ਰਾਂਟ ਦਾ ਹਿੱਸਾ ਨਾ ਦੇਣਾ ਘਾਟੇ ਦਾ ਮੁੱਖ ਕਾਰਨ ਹੈ। ਵਿੱਦਿਅਕ ਅਦਾਰਿਆਂ ਦਾ ਘਾਟਾ ਪੂਰਾ ਕਰਨ ਲਈ ਸ਼੍ਰੋਮਣੀ ਗੁ:ਪ੍ਰ: ਕਮੇਟੀ ਨੂੰ ਗੁਰੂ ਕੀ ਗੋਲਕ ਵਿੱਚੋਂ ਸਾਲ ੨੦੨੨-੨੦੨੩ ਵਿੱਚ ਤਕਰੀਬਨ ਚੌਂਤੀ ਕਰੋੜ ਬਤਾਲੀ ਲੱਖ ਰੁਪਏ ਖ਼ਰਚਣੇ ਪਏ ਹਨ। ਇਸ ਸਾਲ ੨੦੨੩-੨੦੨੪ ਵਿੱਚ ਹੁਣ ਤੱਕ ਪੰਝੀ ਕਰੋੜ ਰੁਪਏ ਖਰਚ ਹੋ ਚੁੱਕੇ ਹਨ ਅਤੇ ਇਸ ਸਾਲ ਦੇ ਅੰਤ ਤੱਕ ਤਿੰਨ ਕਰੋੜ ਰੁਪਏ ਹੋਰ ਖਰਚ ਹੋਣ ਦਾ ਅੰਦਾਜ਼ਾ ਹੈ। ਇਸ ਸਾਲ ਦੇ ਬਜਟ ਵਿੱਚ ਵੀ ਇਕਤਾਲੀ ਕਰੋੜ ਰੁਪਏ ਦੀ ਵਿੱਤੀ ਸਹਾਇਤਾ ਰਾਸ਼ੀ ਵਿਦਿਆ ਫੰਡ ਦੇ ਬਜਟ ਵਿੱਚ ਰਾਖਵੀਂ ਰੱਖੀ ਗਈ ਹੈ। ਵਿਦਿਅਕ ਅਦਾਰਿਆਂ ਵਿੱਚ ਸੁਧਾਰ ਲਿਆਉਣ ਲਈ ਆਪਾਂ ਨੂੰ ਸੋਚਣਾ ਪਵੇਗਾ। ਇਸ ਸਬੰਧੀ ਕੋਈ ਨਾ ਕੋਈ ਫ਼ੈਸਲਾ ਲੈਣਾ ਪਵੇਗਾ। ਸਤਿਕਾਰਯੋਗ ਮੈਂਬਰ ਸਾਹਿਬਾਨ ਦੇ ਸਹਿਯੋਗ ਨਾਲ ਵਿੱਦਿਅਕ ਅਦਾਰਿਆਂ ਨੂੰ ਇੱਕ ਦੂਜੇ ਵਿੱਚ ਮਿਲਾ ਕੇ (Merge) ਕਰਕੇ ਇਹਨਾਂ ਦੀ ਗਿਣਤੀ ਘਟਾਈ ਜਾ ਸਕਦੀ ਹੈ। ਜੇ ਸਾਡੇ ਵਿੱਦਿਅਕ ਅਦਾਰੇ ਆਤਮ ਨਿਰਭਰ ਹੋ ਜਾਣ ਤਾਂ ਧਰਮ ਪ੍ਰਚਾਰ ਦੇ ਕਾਰਜ ਹੋਰ ਕੁਸ਼ਲਤਾ ਨਾਲ ਚਲਾਏ ਜਾ ਸਕਦੇ ਹਨ।

ਸਮਾਜ ਨੂੰ ਵਿਦਿਆ ਦੇਣ ਦੀ ਜ਼ਿੰਮੇਵਰੀ ਭਾਵੇਂ ਸਰਕਾਰ ਦੀ ਹੁੰਦੀ ਹੈ। ਅਜੋਕੇ ਸਮੇਂ ਸਰਕਾਰਾਂ ਇਸ ਜ਼ਿੰਮੇਵਾਰੀ ਨੂੰ ਪੂਰਨ ਰੂਪ 'ਚ ਨਿਭਾਉਣ ਵਿੱਚ ਅਸਫਲ ਹੋਈਆਂ ਹਨ। ਸਮਾਜ 'ਚ ਵਿਦਿਆ ਦੀ ਕਮੀ ਨੂੰ ਪੂਰਾ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਸੀਮਤ ਸਾਧਨਾਂ ਨਾਲ ਇਸ ਘਾਟ ਨੂੰ ਪੂਰਾ ਕਰਨ ਲਈ ਯੋਗਦਾਨ ਪਾ ਰਹੀ ਹੈ। ਇਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਸ੍ਰੀ ਗੁਰੂ ਰਾਮਦਾਸ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼, ਸ੍ਰੀ ਅੰਮ੍ਰਿਤਸਰ ਸਾਹਿਬ, ਮੀਰੀ ਪੀਰੀ ਮੈਡੀਕਲ ਸਾਇੰਸ ਐਂਡ ਰੀਸਰਚ ਸ਼ਾਹਬਾਦ ਮਾਰਕੰਡਾ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ, ਤੋਂ ਇਲਾਵਾ ਆਰਟਸ, ਸਾਇੰਸ, ਕਾਮਰਸ, ਇੰਜੀਨੀਅਰਿੰਗ ਅਤੇ ਪੋਲੀਟੈਕਨਿਕ ਉਚੇਰੀ ਸਿਖਿਆ ਦੀਆਂ ੩੧ ਵਿਦਿਅਕ ਸੰਸਥਾਵਾਂ ਅਤੇ ਪ੍ਰਾਇਮਰੀ ਤੇ ਸੈਕੰਡਰੀ ਵਿਦਿਆ ਦੀਆਂ ੪੯ ਸੰਸਥਾਵਾਂ ਪੰਜਾਬ, ਹਿਮਾਚਲ ਅਤੇ ਮਹਾਂਰਾਸ਼ਟਰ ਪ੍ਰਾਂਤਾਂ ਵਿਚ ਚਲ ਰਹੀਆਂ ਹਨ। ਵਿੱਦਿਅਕ ਅਦਾਰਿਆਂ ਵਿੱਚ ਸਹਾਇਤਾ ਪ੍ਰਾਪਤ ਪੋਸਟਾਂ ਤੋਂ ਰਿਟਾਇਰ ਹੋ ਗਏ ਅਧਿਆਪਕਾਂ ਦੀਆਂ ਅਸਾਮੀਆਂ ਸਰਕਾਰ ਵਲੋਂ ਭਰੀਆਂ ਨਹੀਂ ਜਾ ਰਹੀਆਂ। ਏਡਿਡ ਪੋਸਟਾਂ ਪੁਰ ਰੱਖੇ ਗਏ ਅਧਿਆਪਕਾਂ ਦੀ ਸਰਕਾਰ ਪਾਸੋਂ ਮਨਜ਼ੂਰੀ ਨਾ ਮਿਲਣ ਕਰਕੇ ਪ੍ਰਬੰਧਕ ਕਮੇਟੀ ਵੱਲੋਂ ਆਪ ਤਨਖਾਹਾਂ ਦਿੱਤੀਆਂ ਜਾ ਰਹੀਆਂ ਹਨ।

ਅੱਜ ਨੌਜਵਾਨ ਸਿੱਖੀ ਤੋਂ ਦੂਰ ਹੋ ਕੇ ਪਤਿਤਪੁਣੇ ਵੱਲ ਜਾ ਰਹੇ ਹਨ ਉਨ੍ਹਾਂ ਨੂੰ ਪ੍ਰੇਰਿਤ ਕਰਕੇ ਵਾਪਸ ਸਿੱਖੀ ਵੱਲ ਮੋੜਨ ਲਈ ਯੋਗ ਉਪਰਾਲੇ ਕੀਤੇ ਜਾ ਰਹੇ ਹਨ। ਸਿੱਖ ਨੌਜਵਾਨ ਬੱਚੇ ਬੱਚੀਆਂ ਨੂੰ ਪਤਿਤਪੁਣੇ ਤੋਂ ਬਚਾਉਣ ਲਈ ਗਤਕਾ, ਕਬੱਡੀ, ਹਾਕੀ, ਅਤੇ ਐਥਲੈਟਿਕਸ ਖੇਡਾਂ ਦੀਆਂ ਅਕੈਡਮੀਆਂ ਤਿਆਰ ਕੀਤੀਆਂ ਗਈਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਖੇਡ ਅਕੈਡਮੀਆਂ ਵਿੱਚੋਂ ਤਿਆਰ ਸਿੱਖ ਖਿਡਾਰੀਆਂ ਨੇ ਆਪਣੇ ਆਪਣੇ ਖੇਤਰ ਵਿੱਚ ਚੰਗਾ ਨਾਮਣਾ ਖੱਟਿਆ ਹੈ। ਇਨ੍ਹਾਂ ਸਾਬਤ ਸੂਰਤ ਸਿੱਖ ਖਿਡਾਰੀਆਂ ਦੀ ਚੰਗੀ ਕਾਰਗੁਜ਼ਾਰੀ ਨਾਲ ਜਿਥੇ ਇਸ ਸੰਸਥਾ ਦਾ ਨਾਮ ਰੋਸ਼ਨ ਹੋਇਆ ਹੈ ਓਥੇ ਸਿੱਖੀ ਤੋਂ ਪਤਿਤ ਨੌਜਵਾਨਾਂ ਵਿੱਚ ਸਿੱਖੀ ਪ੍ਰਤੀ ਭਾਵਨਾ ਅਤੇ ਲਗਨ ਵੀ ਪੈਦਾ ਹੋਈ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਇਹ ਮਾਣ ਵਾਲੀ ਗੱਲ ਹੈ ਕਿ ਹਾਕੀ ਅਕੈਡਮੀ ਨੂੰ ਨੈਸ਼ਨਲ ਪੱਧਰ 'ਤੇ ਐਂਟਰੀ ਮਿਲ ਚੁੱਕੀ ਹੈ ਅਤੇ ਸੱਤ ਖਿਡਾਰੀਆਂ ਦੀ ਭਾਰਤੀ ਹਾਕੀ ਕੈਂਪ ਵਿੱਚ ਚੋਣ ਵੀ ਹੋ ਚੁੱਕੀ ਹੈ। ਐਸ. ਐਨ. ਬੀ. ਪੀ. ਹਾਕੀ ਟੂਰਨਾਮੈਂਟ ਜੋ ਪੂਨੇ ਵਿਖੇ ਹੋਇਆ ਸੀ ਉਸ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਟੀਮ ਨੇ ਪਹਿਲਾ ਸਥਾਨ ਹਾਸਲ ਕੀਤਾ ਹੈ।

ਪੰਜਾਬ ਸਰਕਾਰ ਵੱਲੋਂ ਖੇਡਾਂ ਵਤਨ ਪੰਜਾਬ ਦੀਆਂ ਕਰਵਾਈਆਂ ਗਈਆਂ ਸਨ। ਇਨ੍ਹਾਂ ਖੇਡਾਂ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਗਤਕਾ ਟੀਮ ਨੇ ਗੋਲਡ ਮੈਡਲ ਜਿੱਤ ਕੇ ਸੰਸਥਾ ਦਾ ਮਾਣ ਵਧਾਇਆ ਹੈ। ਭਾਰਤ ਸਰਕਾਰ ਵੱਲੋਂ ਗੋਆ ਵਿਖੇ ਕਰਵਾਏ ਗਏ ਨੈਸ਼ਨਲ ਮੁਕਾਬਲਿਆਂ ਵਿੱਚ ਗਤਕਾ ਟੀਮ ਨੇ ਬ੍ਰਾਊਂਜ ਮੈਡਲ ਪ੍ਰਾਪਤ ਕੀਤਾ ਹੈ। ਐਲ. ਐਨ. ਸੀ. ਟੀ. ਭੂਪਾਲ ਵਿਖੇ ਹੋਈ ਆਲ ਇੰਡੀਆ ਇੰਟਰ ਯੂਨੀਵਰਸਿਟੀ ਪ੍ਰਤੀਯੋਗਤਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ ਦੇ ਲੜਕਿਆਂ ਦੀ ਟੀਮ ਨੇ ਓਵਰਆਲ ਟਰਾਫੀ 'ਤੇ ਕਬਜ਼ਾ ਕੀਤਾ। ਇਸੇ ਤਰ੍ਹਾਂ ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਹਿ ਸਿੰਘ ਕਬੱਡੀ ਅਕੈਡਮੀ ਸਫਲਤਾਪੂਰਵਕ ਚੱਲ ਰਹੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਇਨ੍ਹਾਂ ਟੀਮਾਂ ਵੱਲੋਂ ਮਾਰੀਆਂ ਗਈਆਂ ਮੱਲਾਂ ਦੀ ਸੂਚੀ ਹੋਰ ਵੀ ਲੰਮੀ ਹੈ, ਪ੍ਰੰਤੂ ਮੈਂ ਆਪ ਜੀ ਨੂੰ ਸੰਖੇਪ ਵਿੱਚ ਦੱਸ ਕੇ ਬਜਟ ਦੀ ਕਾਰਵਾਈ ਨੂੰ ਅੱਗੇ ਤੋਰਦਿਆਂ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ ਸਿੱਖ ਬੱਚਿਆਂ ਅਤੇ ਬੱਚੀਆਂ ਨੂੰ ਖੇਡਾਂ ਵੱਲ ਪ੍ਰੇਰਿਤ ਕਰਨ ਲਈ ਸਪੋਰਟਸ ਦਾ ਵੱਖਰਾ ਬਜਟ ਤਿਆਰ ਕੀਤਾ ਗਿਆ ਹੈ।

ਗੁਰੂ ਸਾਹਿਬਾਨ ਦੇ ਮਹਾਨ ਪ੍ਰਕਾਸ਼ ਗੁਰਪੁਰਬਾਂ ਨੂੰ ਸਮਰਪਿਤ ਧਰਮ ਪ੍ਰਚਾਰ ਲਹਿਰ, ਮੈਡੀਕਲ ਕੈਂਪ, ਸਿਕਲੀਗਰ ਤੇ ਵਣਜਾਰੇ ਸਿੱਖਾਂ ਦੀ ਮਦਦ, ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਵਜ਼ੀਫੇ, ਗੁਰਸਿੱਖ ਖਿਡਾਰੀਆਂ ਦੇ ਮੁਕਾਬਲਿਆਂ ਦੀਆਂ ਪ੍ਰਤੀਯੋਗਤਾਵਾਂ ਤੇ ਵੱਖ-ਵੱਖ ਵਿਦਿਅਕ ਬੋਰਡਾਂ ਦੇ ਇਮਤਿਹਾਨਾਂ ਵਿੱਚੋਂ ਵਿਸ਼ੇਸ਼ ਸਥਾਨ ਗ੍ਰਹਿਣ ਕਰਨ ਵਾਲੇ ਗੁਰਸਿੱਖ ਨੌਜਵਾਨਾਂ ਅਤੇ ਬੀਬੀਆਂ ਨੂੰ ਵਿਸ਼ੇਸ਼ ਸਨਮਾਨ ਦਿੱਤੇ ਜਾਂਦੇ ਹਨ।

ਪੰਜਾਬ ਵਿਚ ਪਿਛਲੇ ਸਮੇਂ ਤੋਂ ਲਾਲਚ ਦੇ ਕੇ ਕਰਵਾਏ ਜਾ ਰਹੇ ਧਰਮ ਪਰਿਵਰਤਨ ਦੀ ਲਹਿਰ ਨੂੰ ਠੱਲ੍ਹ ਪਾਉਣ ਲਈ ਯੋਗ ਉਪਰਾਲੇ ਕੀਤੇ ਗਏ ਹਨ। ਧਰਮ ਪ੍ਰਚਾਰ ਕਮੇਟੀ ਦੇ ਵੱਖ-ਵੱਖ ਸਿੱਖ ਮਿਸ਼ਨਰੀ ਕਾਲਜਾਂ ਤੋਂ ਗੁਰਮਤਿ ਦਾ ਕੋਰਸ ਪੂਰਾ ਕਰ ਚੁੱਕੇ ਵਿਦਿਆਰਥੀਆਂ ਨੂੰ ਵਲੰਟੀਅਰ ਪ੍ਰਚਾਰਕਾਂ ਵਜੋਂ ਭਰਤੀ ਕਰ ਕੇ ਪਿੰਡ-ਪਿੰਡ "ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ" ਅਤੇ ਨਾਮ ਜਪੋ, ਕਿਰਤ ਕਰੋ, ਵੰਡ ਛਕੋ ਦੇ ਉਪਦੇਸ਼ ਨੂੰ ਦ੍ਰਿੜ੍ਹ ਕਰਵਾਉਂਦਿਆਂ ਗੁਰਮਤਿ ਪ੍ਰਚਾਰ ਦਾ ਕਾਰਜ ਸ਼ੁਰੂ ਕੀਤਾ। ਜਿਸ ਤਹਿਤ ਬਹੁਤ ਸਾਰੇ ਪਰਿਵਾਰਾਂ ਨੇ ਇਸ ਤੋਂ ਪ੍ਰਭਾਵਿਤ ਹੋ ਕੇ ਦੁਬਾਰਾ ਸਿੱਖ ਧਰਮ ਵਿਚ ਵਾਪਸੀ ਕੀਤੀ।

ਗੁਰਦੁਆਰਾ ਗੁਰੂ ਨਾਨਕ ਦਰਸ਼ਨ ਸਿੰਘ ਸਭਾ, ਮਾਊਂਟ ਆਬੂ (ਰਾਜਸਥਾਨ) ਅਤੇ ਗੁਜਰਾਤ ਵਿਖੇ

ਸਿੱਖ ਮਿਸ਼ਨ ਦੀ ਸਥਾਪਨਾ ਕੀਤੀ ਗਈ। ਇਸ ਜਗ੍ਹਾ ਨੂੰ ਸਿੱਖ ਧਰਮ ਦਾ ਕੇਂਦਰ ਸਥਾਪਿਤ ਕੀਤਾ ਹੈ। ਭਾਰਤ ਦੇ ਉੱਤਰ-ਪੱਛਮ ਦੇ ਇਸ ਇਲਾਕੇ ਵਿਚ ਸਿੱਖ ਧਰਮ ਦੇ ਪ੍ਰਚਾਰ/ਪਸਾਰ ਲਈ ਇਹ ਕੇਂਦਰ ਬਹੁਤ ਸਹਾਇਕ ਹੋਵੇਗਾ।

ਗੁਰੂ ਸਾਹਿਬਾਨ ਦੇ ਮਹਾਨ ਗੁਰਪੁਰਬ, ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਵਰਗੇ ਮਹਾਨ ਸਿੱਖਾਂ, ਸ਼ਹੀਦ ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ, ਭਾਈ ਤਾਰੂ ਸਿੰਘ ਜੀ ਵਰਗੇ ਮਹਾਨ ਸ਼ਹੀਦ ਸਿੰਘਾਂ ਅਤੇ ਸ਼੍ਰੋਮਣੀ ਭਗਤਾਂ ਦੇ ਦਿਹਾੜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਰਧਾ ਅਤੇ ਸਤਿਕਾਰ ਨਾਲ ਮਨਾਏ ਜਾਂਦੇ ਹਨ। ਇਸ ਸਾਲ ਸ੍ਰੀ ਗੁਰੂ ਅਮਰਦਾਸ ਜੀ ਦਾ ੪੫੦ ਸਾਲਾ ਜੋਤੀ-ਜੋਤ ਦਿਵਸ ੧੭ ਅਤੇ ੧੮ ਸਤੰਬਰ ੨੦੨੪ ਨੂੰ ਆ ਰਿਹਾ ਹੈ।ਇਹ ਪਾਵਨ ਦਿਹਾੜਾ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ,ਸ੍ਰੀ ਗੋਇੰਦਵਾਲ ਸਾਹਿਬ (ਤਰਨ ਤਾਰਨ) ਵਿਖੇ ਸ਼ਤਾਬਦੀ ਦੇ ਰੂਪ ਵਿੱਚ ਵੱਡੇ ਪੱਧਰ 'ਤੇ ਮਨਾਉਣ ਲਈ ਰੂਪ-ਰੇਖਾ ਤਿਆਰ ਕੀਤੀ ਜਾ ਚੁੱਕੀ ਹੈ। ਇਸ ਕਾਰਜ ਲਈ ਤਿੰਨ ਕਰੋੜ ਰੁਪਏ ਰੱਖੇ ਗਏ ਹਨ।

ਇਹ ਜਾਣਕਾਰੀ ਸਾਂਝੀ ਕਰਦਿਆਂ ਖੁਸ਼ੀ ਮਹਿਸੂਸ ਕਰ ਰਿਹਾ ਹਾਂ ਕਿ ਮਾਨਯੋਗ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਜੀ ਧਾਮੀ ਦੇ ਵਿਸ਼ੇਸ਼ ਯਤਨਾਂ ਸਦਕਾ ਗੁਰਸਿੱਖ ਬੱਚਿਆਂ ਨੂੰ ਪ੍ਰਸ਼ਾਸਨਿਕ ਖੇਤਰ ਵਿੱਚ ਅੱਗੇ ਲਿਆਉਣ ਲਈ ਧਰਮ ਪ੍ਰਚਾਰ ਕਮੇਟੀ ਰਾਹੀਂ ਯਤਨ ਕਰਦਿਆਂ ਨਿਸਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ ਸ਼ੁਰੂ ਕੀਤਾ ਗਿਆ ਹੈ। ਇਸ ਕੇਂਦਰ ਵਿੱਚ ਆਈ.ਏ.ਐਸ., ਆਈ.ਪੀ.ਐਸ., ਆਈ.ਐਫ.ਐਸ., ਅਤੇ ਪੀ.ਸੀ. ਐਸ., ਦੀ ਕੋਚਿੰਗ ਦਿੱਤੀ ਜਾ ਰਹੀ ਹੈ।ਇਸ ਦੇ ਪਹਿਲੇ ਬੈਚ ਦੀ ਅਰੰਭਤਾ ਹੋ ਗਈ ਹੈ। ਇਸ ਸਾਲ ਤੋਂ ਪੀ.ਸੀ.ਐਸ., ਅਗਜੈਕਟਿਵ, ਅਤੇ ਜੁਡੀਸ਼ੀਅਲ ਦੀ ਕੋਚਿੰਗ ਦੇਣ ਦੀ ਵੀ ਸ਼ੁਰੂਆਤ ਕੀਤੀ ਜਾ ਰਹੀ ਹੈ। ਇਸ ਪੁਰ ਹੋਣ ਵਾਲਾ ਸਾਰਾ ਖਰਚ ਧਰਮ ਪ੍ਰਚਾਰ ਕਮੇਟੀ ਵੱਲੋਂ ਕੀਤਾ ਜਾ ਰਿਹਾ ਹੈ। ਇਸ ਸਾਲ ਦੇ ਬਜਟ ਵਿੱਚ ਇਸ ਕਾਰਜ ਲਈ ਦੋ ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ।

ਬੀਮਾਰੀਆਂ ਤੋਂ ਪੀੜਤ ਲੋਕਾਂ ਦੀ ਸਿਹਤ ਦੇ ਚੈਕਅਪ ਲਈ ਲੈਬੋਰੇਟਰੀ ਅਤੇ ਇਲਾਜ ਲਈ ਲੋੜੀਂਦੀਆਂ ਦਵਾਈਆਂ ਸਸਤੇ ਮੁੱਲ ਤੇ ਦੇਣ ਲਈ ਭਾਈਚਾਰਕ ਸੁਧਾਰ ਫੰਡ ਵਿੱਚੋਂ ਸੱਠ ਲੱਖ ਰੁਪਏ ਖਰਚ ਕਰਕੇ ਇੱਕ ਲੈਬ (ਲੈਬੋਰੇਟਰੀ) ਅਤੇ ਇੱਕ ਦਵਾਖਾਨਾ ਖੋਲ੍ਹਣ ਦੀ ਤਜਵੀਜ਼ ਹੈ। ਇਸ ਨਾਲ ਲੋੜਵੰਦਾਂ ਨੂੰ ਸਸਤੇ ਮੁੱਲ 'ਤੇ ਟੈਸਟ ਅਤੇ ਦਵਾਈਆਂ ਦੀ ਸਹੂਲਤ ਮਿਲੇਗੀ।

ਸਿੱਖਾਂ ਦੀ ਇਹ ਸੰਸਥਾ ਧਰਮ, ਅਤੇ ਕੌਮ ਖਾਤਿਰ ਕੁਰਬਾਨੀ ਕਰਨ ਵਾਲੇ ਸਿੰਘਾਂ ਦਾ ਹਮੇਸ਼ਾ ਸਨਮਾਣ ਕਰਦੀ ਰਹੀ ਹੈ। ਧਰਮ ਯੁਧ ਮੋਰਚੇ ਤੋਂ ਅਰੰਭ ਹੋਏ ਸਿੱਖ ਸੰਘਰਸ਼ ਵਿੱਚ ਸ਼ਹੀਦ ਅਤੇ ਸਰਕਾਰੀ ਤਸ਼ੱਦਦ ਝੱਲਣ ਵਾਲੇ ਪ੍ਰੀਵਾਰਾਂ ਦੀ ਹਰ ਪ੍ਰਕਾਰ ਦੀ ਮੱਦਦ ਕਰ ਰਹੀ ਹੈ। ਇਸ ਲੜੀ ਨੂੰ ਅੱਗੇ ਤੋਰਦਿਆਂ ਮਾਣਯੋਗ ਪ੍ਰਧਾਨ ਸਾਹਿਬ ਦੇ ਵਿਸ਼ੇਸ਼ ਉਦਮ ਸਦਕਾ ਲੰਮੇ ਸਮੇਂ ਤੋਂ ਜੇਲ੍ਹਾਂ ਵਿੱਚ ਨਜ਼ਰਬੰਦ ਸਿੰਘਾਂ ਨੂੰ ਵੀਹ-ਵੀਹ ਹਜ਼ਾਰ ਰੁਪਏ ਮਾਸਿਕ ਸਨਮਾਨ ਭੱਤਾ ਦਿੱਤਾ ਜਾ ਰਿਹਾ ਹੈ। ਇਸ ਸਬੰਧੀ ਸ਼ਹੀਦੀ ਫੰਡ ਵਿੱਚ ਚਾਲੀ ਲੱਖ ਰੁਪਏ ਦੀ ਰਕਮ ਰਾਖਵੀਂ ਰੱਖ ਲਈ ਗਈ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੇਵਲ ਗੁਰਦੁਆਰਾ ਸਾਹਿਬਾਨ ਦੀ ਸੇਵਾ ਸੰਭਾਲ ਅਤੇ ਪ੍ਰਬੰਧ ਹੀ ਨਹੀਂ ਕਰਦੀ ਸਗੋਂ ਬਹੁਤ ਸਾਰੀਆਂ ਵਿਦਿਅਕ ਸੰਸਥਾਵਾਂ ਵੀ ਚਲਾਉਂਦੀ ਹੈ। ਇਨ੍ਹਾਂ ਸੰਸਥਾਵਾਂ ਦਾ ਪ੍ਰਬੰਧ ਚਲਾਉਣ ਲਈ ਸਟਾਫ ਦੀ ਜ਼ਰੂਰਤ ਪੈਂਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਧਰਮ ਯੁਧ ਮੋਰਚੇ ਸਮੇਂ ਸ਼ਹਾਦਤ ਦੇਣ ਵਾਲੇ, ਜੇਲ੍ਹਾਂ ਕੱਟਣ ਵਾਲੇ, ਸ੍ਰੀ ਹਰਿਮੰਦਰ ਸਾਹਿਬ ਉਪਰ ਭਾਰਤ ਸਰਕਾਰ ਵੱਲੋਂ ਕੀਤੇ ਫੌਜੀ ਹਮਲੇ ਸਮੇਂ ਬੈਰਕਾਂ ਛੱਡਣ ਵਾਲੇ ਧਰਮੀ ਫੌਜੀਆਂ, ਜੋਧਪੁਰ ਜੇਲ੍ਹ ਵਿੱਚ ਨਜ਼ਰਬੰਦ ਰਹੇ ਸਿੱਖਾਂ ਨੂੰ ਅਤੇ ਉਨ੍ਹਾਂ ਬੱਚਿਆਂ ਬੱਚੀਆਂ ਨੂੰ ਇਨ੍ਹਾਂ ਸੰਸਥਾਵਾਂ ਵਿੱਚ ਭਰਤੀ ਕਰਕੇ ਰੁਜ਼ਗਾਰ ਦਿੱਤਾ ਗਿਆ

ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵੱਖ ਵੱਖ ਅਦਾਰਿਆਂ ਵਿਚ ਸੇਵਾ ਨਿਭਾਅ ਰਹੇ ਤਕਰੀਬਨ ਪੰਦਰਾਂ ਹਜ਼ਾਰ ਕਰਮਚਾਰੀਆਂ ਦੀਆਂ ਤਨਖ਼ਾਹਾਂ ਦੇ ਰੂਪ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਜਟ ਦਾ ਵੱਡਾ ਹਿੱਸਾ ਖ਼ਰਚ ਹੁੰਦਾ ਹੈ। ਇਸ ਸਾਲ ਦੇ ਬਜਟ ਵਿੱਚ ਤਨਖਾਹਾਂ ਉੱਪਰ ਪੰਜ ਅਰਬ ਤੇਤੀ ਕਰੋੜ ਚੌਦਾਂ ਲੱਖ ਰੁਪਏ ਖ਼ਰਚ ਹੋਣ ਦਾ ਅੰਦਾਜ਼ਾ ਹੈ। ਜੋ ਕੁੱਲ ਬਜਟ ਦੇ ਖਰਚ ਦਾ ੪੨% ਤੋਂ ਵੀ ਵੱਧ ਬਣਦਾ ਹੈ।

ਵਾਤਾਵਰਨ ਦੀ ਸ਼ੁੱਧਤਾ ਲਈ ਉਪਰਾਲੇ, ਵਿੱਦਿਅਕ ਅਦਾਰਿਆਂ ਲਈ ਨਵੀਆਂ ਸੋਧਾਂ ਅਤੇ ਸੇਧਾਂ, ਕੁਦਰਤੀ ਖੇਤੀ ਨੂੰ ਉਤਸ਼ਾਹਤ ਕਰਨਾ ਆਦਿ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਮੁੱਖ ਏਜੰਡਾ ਹੈ। ਕੁਦਰਤੀ ਆਫਤਾਂ (ਹੜ੍ਹ, ਭੂਚਾਲ, ਤੂਫਾਨ, ਆਦਿ) ਸਮੇਂ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਿਨਾਂ ਭੇਦ-ਭਾਵ ਤੋਂ ਹਮੇਸ਼ਾ ਮਨੁੱਖਤਾ ਦੀ ਭਲਾਈ ਲਈ ਵੱਡਮੁੱਲੀਆਂ ਸੇਵਾਵਾਂ ਕਰਨ ਵਿਚ ਮੋਹਰੀ ਰੋਲ ਅਦਾ ਕੀਤਾ ਹੈ ਅਤੇ ਕਰਦੀ ਰਹੇਗੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਰੰਤਰ ਚੱਲ ਰਹੇ ਸਾਰੇ ਕਾਰਜਾਂ ਅਤੇ ਪ੍ਰਾਪਤੀਆਂ ਦੀ ਸੂਚੀ ਬਹੁਤ ਲੰਮੀ ਹੈ ਜੋ ਇਥੇ ਵਿਸਥਾਰ ਨਾਲ ਦੱਸਣੀ ਅਸੰਭਵ ਹੈ। ਇਨ੍ਹਾਂ ਸਾਰੇ ਕਾਰਜਾਂ ਅਤੇ ਪ੍ਰਾਪਤੀਆਂ ਦੀ ਜਾਣਕਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਧਰਮ ਪ੍ਰਚਾਰ ਕਮੇਟੀ ਦੇ ਮਾਸਿਕ ਪੱਤਰਾਂ ਗੁਰਦੁਆਰਾ ਗਜਟ, ਗੁਰਮਤਿ ਪ੍ਰਕਾਸ਼, ਗੁਰਮਤਿ ਗਿਆਨ ਤੇ ਸੇਵਾ ਸਰਗਰਮੀਆਂ ਰਾਹੀਂ ਸੰਗਤ ਤੱਕ ਪੁੱਜਦੀ ਕੀਤੀ ਜਾ ਰਹੀ ਹੈ।

ਮੈਂ ਬਜਟ ਇਜਲਾਸ ਵਿਚ ਸ਼ਾਮਲ ਹੋਏ ਸਤਿਕਾਰਯੋਗ ਸਿੰਘ ਸਾਹਿਬਾਨ, ਮਾਨਯੋਗ ਪ੍ਰਧਾਨ ਸਾਹਿਬ, ਅਹੁਦੇਦਾਰ ਅਤੇ ਮੈਂਬਰ ਸਾਹਿਬਾਨ ਦਾ ਸਵਾਗਤ ਕਰਦਾ ਹੋਇਆ ਅੱਜ ਦੇ ਬਜਟ ਲਈ ਸਾਰਿਆਂ ਤੋਂ ਪੂਰਨ ਸਹਿਯੋਗ ਦੀ ਆਸ ਕਰਦਾ ਹਾਂ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਪਣੀ ਆਮਦਨ ਕੇਵਲ ਬੈਂਕਾਂ ਦਾ ਵਿਆਜ, ਜ਼ਮੀਨਾਂ ਦੇ ਠੇਕੇ, ਮੁਲਾਜ਼ਮਾਂ ਅਤੇ ਸੰਗਤ ਵੱਲੋਂ ਸਮਾਜ ਭਲਾਈ ਲਈ ਜਮ੍ਹਾਂ ਕਰਾਈ ਜਾਂਦੀ ਮਾਇਆ ਹੀ ਹੈ। ਜਨਰਲ ਬੋਰਡ ਫੰਡ, ਟਰੱਸਟ ਫੰਡਜ, ਵਿੱਦਿਆ ਫੰਡ ਅਤੇ ਧਰਮ ਪ੍ਰਚਾਰ ਕਮੇਟੀ ਦੀ ਆਮਦਨ ਦਾ ਵੱਡਾ ਹਿੱਸਾ ਗੁਰਦੁਆਰਾ ਸਾਹਿਬਾਨ ਪਾਸੋਂ ਨਿਯਮਾਂ ਅਨੁਸਾਰ ਇਕੱਤਰ ਕੀਤੇ ਜਾਂਦੇ ਫੰਡਾਂ 'ਤੇ ਹੀ ਨਿਰਭਰ ਕਰਦਾ ਹੈ।

ਬਜਟ ਸਬ-ਕਮੇਟੀ ਵੱਲੋਂ ਸਾਲ ੨੦੨੪-੨੦੨੫ ਦੇ ਬਜਟ ਦੀ ਕੀਤੀ ਘੋਖ-ਪੜਤਾਲ ਦੇ ਅਧਾਰ 'ਤੇ ਅੰਤ੍ਰਿੰਗ ਕਮੇਟੀ ਵੱਲੋਂ ਕੀਤੀ ਸਿਫਾਰਸ਼ ਅਨੁਸਾਰ ਤਰਤੀਬਵਾਰ ਨਿਰੋਲ ਆਮਦਨ ਅਤੇ ਖਰਚ ਦਾ ਸੰਖੇਪ ਤੌਰ 'ਤੇ ਵੇਰਵਾ ਹੇਠ ਲਿਖੇ ਅਨੁਸਾਰ ਹੈ। ਬਜਟ ਦਾ ਵਿਸਥਾਰ ਚਾਰ ਭਾਗਾਂ 'ੳ', 'ਅ', 'ੲ', ਅਤੇ 'ਸ' ਵਿੱਚ ਕੀਤਾ ਗਿਆ ਹੈ :-

**ਭਾਗ ਆਮਦਨ :-**

**ਬਜਟ ਭਾਗ 'ੳ'**

ਬਜਟ ਭਾਗ 'ੳ' ਦੇ ਛੇ ਭਾਗ ਹਨ।

**('ੳ-੧') ਜਨਰਲ ਬੋਰਡ ਫੰਡ:-**

ਜਨਰਲ ਬੋਰਡ ਫੰਡ ਦੀ ਆਪਣੇ ਸਾਧਨਾਂ ਤੋਂ ਆਮਦਨ:- ਅੱਠ ਕਰੋੜ ਪੰਝੀ ਲੱਖ ਰੁਪਏ।

**('ੳ-੨') ਟਰੱਸਟ ਫੰਡਜ:-**

ਟਰੱਸਟ ਫੰਡਜ ਦੀ ਆਪਣੇ ਸਾਧਨਾਂ ਤੋਂ ਆਮਦਨ:- ਨੌਂ ਕਰੋੜ ਅੱਸੀ ਲੱਖ ਪੰਜਾਹ ਹਜ਼ਾਰ ਰੁਪਏ।

**('ੳ-੩') ਵਿਦਿਆ ਫੰਡ:-**

ਵਿਦਿਆ ਫੰਡ ਦੀ ਆਪਣੇ ਸਾਧਨਾਂ ਤੋਂ ਆਮਦਨ:- ਸੱਤਰ ਲੱਖ ਰੁਪਏ।

**('ੳ-੪') ਸਪੋਰਟਸ ਫੰਡ:-**

ਸਪੋਰਟਸ ਫੰਡ ਦੀ ਆਪਣੇ ਸਾਧਨਾਂ ਤੋਂ ਆਮਦਨ:- ਇੱਕ ਲੱਖ ਰੁਪਏ।

**('ੳ-੫') ਪ੍ਰਿੰਟਿੰਗ ਪ੍ਰੈਸਾਂ:-**

ਪ੍ਰਿੰਟਿੰਗ ਪ੍ਰੈਸਾਂ ਦੀ ਆਪਣੇ ਸਾਧਨਾਂ ਤੋਂ ਆਮਦਨ:- ਸੱਤ ਕਰੋੜ ਚੁਰਾਨਵੇਂ ਲੱਖ ਰੁਪਏ।

**('ੳ-੬') ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ, ਬੀੜ ਸਾਹਿਬ, ਠੱਠਾ :-**

ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ, ਬੀੜ ਸਾਹਿਬ, ਠੱਠਾ, ਦੀ ਆਪਣੇ ਸਾਧਨਾਂ ਤੋਂ ਆਮਦਨ:- ਇੱਕ ਕਰੋੜ ਪੰਜ ਲੱਖ ਰੁਪਏ।

**ਬਜਟ ਭਾਗ 'ਅ' ਧਰਮ ਪ੍ਰਚਾਰ ਕਮੇਟੀ:-**

**ਧਰਮ ਪ੍ਰਚਾਰ ਕਮੇਟੀ ਦੀ ਆਪਣੇ ਸਾਧਨਾਂ ਤੋਂ ਆਮਦਨ :-** ਗਿਆਰਾਂ ਕਰੋੜ ਸੰਤਾਲੀ ਲੱਖ ਪੰਜਾਹ ਹਜ਼ਾਰ ਰੁਪਏ।

**ਬਜਟ ਭਾਗ 'ੲ' ਗੁਰਦੁਆਰਾ ਸਾਹਿਬਾਨ ਦਫਾ-੮੫:-**

**ਗੁਰਦੁਆਰਾ ਸਹਿਬਾਨ ਦਫਾ-੮੫ ਦੀ ਆਪਣੇ ਸਾਧਨਾਂ ਤੋਂ ਆਮਦਨ :-** ਨੌ ਅਰਬ ਚੁਰਾਨਵੇਂ ਕਰੋੜ ਇੱਕਵਿੰਜਾ ਲੱਖ ਰੁਪਏ।

**ਬਜਟ ਭਾਗ 'ਸ' ਵਿਦਿਅਕ ਅਦਾਰੇ:-**

**ਵਿਦਿਅਕ ਅਦਾਰਿਆਂ ਦੀ ਆਪਣੇ ਸਾਧਨਾਂ ਤੋਂ ਆਮਦਨ :-** ਦੋ ਅਰਬ ਸਤਾਈ ਕਰੋੜ ਤੇਈ ਲੱਖ ਅਠੱਤੀ ਹਜ਼ਾਰ ਰੁਪਏ।

**ਆਮਦਨ ਦਾ ਕੁੱਲ ਜੋੜ:-** ਬਾਰਾਂ ਅਰਬ ਸੱਠ ਕਰੋੜ ਸਤਾਨਵੇਂ ਲੱਖ ਅਠੱਤੀ ਹਜਾਰ ਰੁਪਏ।

**ਭਾਗ ਖਰਚ:-**

**ਬਜਟ ਭਾਗ 'ੳ'**

**ਬਜਟ ਭਾਗ "ੳ" ਦੇ ਛੇ ਭਾਗ ਹਨ।**

**('ੳ-੧') ਜਨਰਲ ਬੋਰਡ ਫੰਡ:-**

ਆਪਣੀ ਆਮਦਨ ਵਿੱਚੋਂ ਖਰਚ :- ਅੱਠ ਕਰੋੜ ਪੰਝੀ ਲੱਖ ਰੁਪਏ।

**('ੳ-੨') ਟਰੱਸਟ ਫੰਡਜ:-**

ਆਪਣੀ ਆਮਦਨ ਵਿੱਚੋਂ ਖਰਚ :- ਨੌਂ ਕਰੋੜ ਅੱਸੀ ਲੱਖ ਪੰਜਾਹ ਹਜਾਰ ਰੁਪਏ ।

**('ੳ-੩') ਵਿਦਿਆ ਫੰਡ:-**

ਆਪਣੀ ਆਮਦਨ ਵਿੱਚੋਂ ਖਰਚ :- ਸੱਤਰ ਲੱਖ ਰੁਪਏ।

**('ੳ-੪') ਸਪੋਰਟਸ ਫੰਡ:-**

ਆਪਣੀ ਆਮਦਨ ਵਿੱਚੋਂ ਖਰਚ :- ਇੱਕ ਲੱਖ ਰੁਪਏ।

**('ੳ-੫') ਪ੍ਰਿੰਟਿੰਗ ਪ੍ਰੈਸਾਂ:-**

ਕੁੱਲ ਖਰਚ :- ਅੱਠ ਕਰੋੜ ਸਤਾਸੀ ਲੱਖ ਰੁਪਏ।

**('ੳ-੬') ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ, ਬੀੜ ਸਾਹਿਬ, ਠੱਠਾ :-**

ਆਪਣੀ ਆਮਦਨ ਵਿੱਚੋਂ ਖਰਚ :- ਇੱਕ ਕਰੋੜ ਪੰਜ ਲੱਖ ਰੁਪਏ।

**ਭਾਗ 'ਅ' ਧਰਮ ਪ੍ਰਚਾਰ ਕਮੇਟੀ:-**

ਆਪਣੀ ਆਮਦਨ ਵਿੱਚੋਂ ਖਰਚ :- ਗਿਆਰਾਂ ਕਰੋੜ ਸੰਤਾਲੀ ਲੱਖ ਪੰਜਾਹ ਹਜਾਰ ਰੁਪਏ।

ਭਾਗ 'ੲ' ਗੁਰਦੁਆਰਾ ਸਹਿਬਾਨ ਦਫਾ- ੮੫:-

| | |
|---|---|
| ਗੁਰਦੁਆਰਾ ਸਹਿਬਾਨ ਦਾ ਰੁਟੀਨ ਖਰਚ | :-ਛੇ ਅਰਬ ਛਿਆਹਠ ਕਰੋੜ ਇਕਾਨਵੇਂ ਲੱਖ ਅਠਾਰਾਂ ਹਜਾਰ ਅਠਾਨਵੇਂ ਰੁਪਏ। |
| ਮੁੱਖ ਦਫਤਰ ਨੂੰ ਦਿੱਤੇ ਜਾਣ ਵਾਲੇ ਫੰਡਾਂ ਦਾ ਖਰਚ | :-ਦੋ ਅਰਬ ਚੁਰਾਨਵੇਂ ਕਰੋੜ ਚੌਵੀ ਲੱਖ ਇੱਕਆਸੀ ਹਜ਼ਾਰ ਨੌਂ ਸੌ ਦੋ ਰੁਪਏ। |
| ਗੁਰਦੁਆਰਾ ਸਾਹਿਬਾਨ ਦੇ ਖਰਚ ਦਾ ਕੁੱਲ ਜੋੜ | :-ਨੌਂ ਅਰਬ ਇਕਾਹਠ ਕਰੋੜ ਸੋਲਾਂ ਲੱਖ ਰੁਪਏ। |

**ਭਾਗ "ਸ" ਵਿਦਿਅਕ ਅਦਾਰੇ:-**

| | |
|---|---|
| **ਕੁੱਲ ਖਰਚ** | :-ਦੋ ਅਰਬ ਇੱਕਵਿੰਜਾ ਕਰੋੜ ਰੁਪਏ। |
| ਖਰਚ ਦਾ ਕੁੱਲ ਜੋੜ | :-ਬਾਰਾਂ ਅਰਬ ਸਤਾਈ ਕਰੋੜ ਬਾਹਠ ਲੱਖ ਅਠੱਤੀ ਹਜਾਰ ਰੁਪਏ। |

**ਮੁੱਖ ਬਜਟ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਖਰਚਿਆਂ ਦੀ ਸੰਖੇਪ ਵੰਡ ਹੇਠ ਲਿਖੇ ਅਨੁਸਾਰ ਹੈ:-**

**(੧) ਬਜਟ ਭਾਗ 'ੳ-੧' (ਜਨਰਲ ਬੋਰਡ ਫੰਡ)**

**ਭਾਗ ਆਮਦਨ**

| | |
|---|---|
| ਆਪਣੇ ਸਾਧਨਾਂ ਤੋਂ ਆਮਦਨ | = ਅੱਠ ਕਰੋੜ ਪੰਝੀ ਲੱਖ ਰੁਪਏ। |
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਦਸਵੰਧ | = ਸਤਵਿੰਜਾ ਕਰੋੜ ਪੰਝੱਤਰ ਲੱਖ ਰੁਪਏ। |
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਵਿਸ਼ੇਸ਼ ਸਹਾਇਤਾ | = ਸੋਲਾਂ ਕਰੋੜ ਰੁਪਏ। |
| ਕੁੱਲ ਆਮਦਨ | = ਬਿਆਸੀ ਕਰੋੜ ਰੁਪਏ। |

**ਇਸ ਦੇ ਖਰਚਿਆਂ ਦੀਆਂ ਖਾਸ-ਖਾਸ ਮੱਦਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-**

ਜਨਰਲ ਬੋਰਡ ਫੰਡ ਦੀ ਬਣਤਰ ਸਿੱਖ ਗੁਰਦੁਆਰਾ ਐਕਟ ੧੯੨੫ ਦੀ ਧਾਰਾ ੧੦੮ ਅਨੁਸਾਰ ਹੈ। ਇਸ ਫੰਡ ਦੀ ਸਿੱਧੇ ਤੌਰ 'ਤੇ ਆਮਦਨ ਦਾ ਮੁੱਖ ਸਰੋਤ ਦਸਵੰਧ ਹੈ, ਜੋ ਕਿ ਗੁਰਦੁਆਰਾ ਸਾਹਿਬਾਨ ਸੈਕਸ਼ਨ ੮੫ ਅਤੇ ੮੭ ਪਾਸੋਂ ਨਿਯਮਾਂ ਅਨੁਸਾਰ ਲਿਆ ਜਾਂਦਾ ਹੈ। ਇਹ ਉਨ੍ਹਾਂ ਦੀ ਅਸਲ ਆਮਦਨ ਦਾ ੧੦% ਹਿੱਸਾ ਹੀ ਹੁੰਦਾ ਹੈ। ਇਸ ਤੋਂ ਇਲਾਵਾ ਬੈਂਕ ਖਾਤਿਆਂ ਦਾ ਵਿਆਜ ਅਤੇ ਜ਼ਮੀਨਾਂ ਦੇ ਠੇਕੇ ਦੀ ਆਮਦਨ ਵੀ ਇਸ ਬਜਟ ਦਾ ਸਰੋਤ ਬਣਦੀ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਸੁਚਾਰੂ ਰੂਪ ਵਿੱਚ ਚਲਾਉਣ ਲਈ ਮੁਲਾਜ਼ਮਾਂ ਦੀਆਂ ਤਨਖਾਹਾਂ, ਸਫਰ ਖਰਚ, ਮੁਕੱਦਮਿਆਂ ਦੇ ਖਰਚ, ਆਡਿਟ ਫੀਸ, ਡਾਕ ਖਰਚ, ਗੱਡੀਆਂ ਦੇ ਖਰਚ, ਇਮਾਰਤਾਂ ਦੇ ਖਰਚ, ਅਤੇ ਸਹਾਇਤਾ ਆਦਿ ਇਸ ਫੰਡ ਦੇ ਮੁੱਖ ਖਰਚੇ ਹਨ। ਇਨਾਂ ਕਾਰਜਾਂ ਲਈ ਵਿਸ਼ੇਸ਼ ਫੰਡ ਰਾਖਵੇਂ ਕੀਤੇ ਗਏ ਹਨ।ਸਾਲ ੨੦੨੪-੨੦੨੫ ਲਈ ਜਨਰਲ ਬੋਰਡ ਫੰਡ ਦਾ ਕੁੱਲ ਬਜਟ ਬਿਆਸੀ ਕਰੋੜ ਰੁਪਏ ਦਾ ਹੈ।

ਇਸਦੇ ਖਰਚਿਆਂ ਦੀ ਵੰਡ ਹੇਠ ਲਿਖੇ ਅਨੁਸਾਰ ਹੈ :-

ਗੁਰਦੁਆਰਾ ਸਾਹਿਬਾਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਤ ਅਦਾਰਿਆਂ ਦੇ ਪ੍ਰਬੰਧ ਦੀ ਨਿਗਰਾਨੀ ਕਰਨ ਵਾਲੇ ਸਟਾਫ ਦੀ ਤਨਖਾਹ ਦਾ ਖਰਚ ਜਨਰਲ ਬੋਰਡ ਫੰਡ ਵਿੱਚੋਂ ਕੀਤਾ ਜਾਂਦਾ ਹੈ। ਇਸ ਸਾਲ ਦੇ ਬਜਟ ਵਿੱਚ ਮੁਲਾਜ਼ਮਾਂ ਦੀਆਂ ਤਨਖਾਹਾਂ ਲਈ ਤੀਹ ਕਰੋੜ ਰੁਪਏ ਰੱਖੇ ਗਏ ਹਨ।

* ਗੁਰਦੁਆਰਾ ਸਾਹਿਬਾਨ ਨਾਲ ਸੰਬੰਧਤ ਅਤੇ ਪੰਥਕ ਮੁਕੱਦਮਿਆਂ ਦੀ ਪੈਰਵੀ ਵਾਸਤੇ ਇੱਕ ਕਰੋੜ ਅੱਸੀ

ਲੱਖ ਰੁਪਏ ਅਤੇ ਜੇਲ੍ਹਾਂ ਵਿੱਚ ਬੰਦ ਸਿੰਘਾਂ ਦੀ ਪੈਰਵਾਈ ਲਈ ਤੀਹ ਲੱਖ ਰੁਪਏ ਸ਼ਹੀਦੀ ਫੰਡ ਵਿੱਚ ਵੱਖਰੇ ਤੌਰ 'ਤੇ ਵੀ ਰੱਖੇ ਗਏ ਹਨ।

* ਗਰੀਬ ਅਤੇ ਲੋੜਵੰਦਾਂ, ਗਰੀਬ ਸਿੱਖ ਵਿਦਿਆਰਥੀਆਂ ਲਈ, ਮੀਰੀ ਪੀਰੀ ਮੈਡੀਕਲ ਕਾਲਜ, ਸ਼ਾਹਬਾਦ ਮਾਰਕੰਡਾ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫਤਹਿਗੜ ਸਾਹਿਬ ਲਈ, ਅਤੇ ਵਿਦਿਅਕ ਅਦਾਰਿਆਂ ਦੀਆਂ ਇਮਾਰਤਾਂ ਦੀ ਸੰਭਾਲ, ਮੁਰੰਮਤਾਂ, ਰੰਗ ਰੋਗਨ ਆਦਿ ਨੂੰ ਸਹਾਇਤਾ ਦੇਣ ਲਈ ਇੱਕੀ ਕਰੋੜ ਪੰਜਾਹ ਲੱਖ ਰੁਪਏ ਰੱਖੇ ਗਏ ਹਨ।

* ਪ੍ਰਧਾਨ ਸਾਹਿਬ ਅਤੇ ਮੈਂਬਰ ਸਾਹਿਬਾਨਾਂ ਦੇ ਸਫਰ ਖਰਚ ਲਈ ਇਸ ਸਾਲ ਵੀ ਨੱਬੇ ਲੱਖ ਰੁਪਏ ਹੀ ਰੱਖੇ ਗਏ ਹਨ।

* ਮੁਲਾਜ਼ਮਾਂ ਦੇ ਸਫਰ ਖਰਚ ਲਈ ਪੈਂਹਠ ਲੱਖ ਰੁਪਏ ਰੱਖੇ ਗਏ ਹਨ।

* ਸਬ-ਆਫਿਸਾਂ ਦੇ ਖਰਚ ਸਮੇਤ ਤਨਖਾਹ ਸਟਾਫ (ਸਬ ਆਫਿਸ ਚੰਡੀਗੜ੍ਹ, ਮਾਲਵਾ ਜ਼ੋਨ (ਤਲਵੰਡੀ ਸਾਬ੍ਹੋ ਕੀ), ਅਤੇ ਦੁਆਬਾ ਜ਼ੋਨ (ਸ੍ਰੀ ਅਨੰਦਪੁਰ ਸਾਹਿਬ) ਲਈ ਤਿੰਨ ਕਰੋੜ ਦਸ ਲੱਖ ਰੁਪਏ ਰੱਖੇ ਗਏ ਹਨ।

* ਸੇਵਾਮੁਕਤ ਹੋਣ ਵਾਲੇ ਮੁਲਾਜ਼ਮਾਂ ਨੂੰ ਰਿਟਾਇਰਮੈਂਟ ਉਪ੍ਰੰਤ ਦੇਣ ਵਾਲੇ ਸੇਵਾਫਲ ਲਈ ਤਿੰਨ ਕਰੋੜ ਚਾਲੀ ਲੱਖ ਰੁਪਏ ਰੱਖੇ ਗਏ ਹਨ।

* ਮੈਂਬਰ ਸਾਹਿਬਾਨ ਅਤੇ ਮੁਲਾਜ਼ਮਾਂ ਦਾ ਮੈਡੀਕਲ ਅਤੇ ਐਕਸੀਡੈਂਟਲ ਬੀਮਾ ਕਰਵਾਉਣ ਲਈ ਇੱਕ ਕਰੋੜ ਤੀਹ ਲੱਖ ਰੁਪਏ ਰੱਖੇ ਗਏ ਹਨ।

* ਸੇਵਾ ਮੁਕਤ ਹੋ ਚੁੱਕੇ ਸਾਬਕਾ ਮੁਲਾਜ਼ਮਾਂ ਦੇ ਮੈਡੀਕਲੇਮ ਬੀਮੇ ਲਈ ਅਠਾਰਾਂ ਲੱਖ ਰੁਪਏ ਰੱਖੇ ਗਏ ਹਨ।

* ਗੱਡੀਆਂ ਦੀ ਮੁਰੰਮਤ ਅਤੇ ਤੇਲ ਖਰਚ ਲਈ ਇਸ ਸਾਲ ਵੀ ਪੰਜਾਹ ਲੱਖ ਰੁਪਏ ਰੱਖੇ ਗਏ ਹਨ।

* ਇਸ਼ਤਿਹਾਰਬਾਜੀ ਲਈ ਚਾਲੀ ਲੱਖ ਰੁਪਏ ਰੱਖੇ ਹਨ।

* ਨਿਸ਼ਚੈ ਅਕੈਡਮੀ ਦੀ ਨਵੀਂ ਇਮਾਰਤ ਬਣਾਉਣ ਲਈ ਛੇ ਕਰੋੜ ਰੁਪਏ ਰੱਖੇ ਗਏ ਹਨ।

* ਨਵੀਆਂ ਗੱਡੀਆਂ ਖਰੀਦ ਕਰਨ ਲਈ ਸੱਤਰ ਲੱਖ ਰੁਪਏ ਰੱਖੇ ਗਏ ਹਨ।

* ਗੁਰਦੁਆਰਾ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ ਵਿਖੇ ਸੋਲਰ ਸਿਸਟਮ ਲਗਵਾਉਣ ਲਈ ਅਠਾਈ ਲੱਖ ਰੁਪਏ ਰੱਖੇ ਗਏ ਹਨ।

* ਗੁਰਦੁਆਰਾ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ ਦੇ ਖਰਚ ਸਮੇਤ ਮੁਲਾਜ਼ਮਾਂ ਦੀ ਤਨਖਾਹ ਆਦਿ ਲਈ ਸੱਤਰ ਲੱਖ ਰੁਪਏ ਰੱਖੇ ਗਏ ਹਨ।

* ਜੇ ਇਨ੍ਹਾਂ ਮੱਦਾਂ ਤੋਂ ਇਲਾਵਾ ਕਿਸੇ ਹੋਰ ਮੱਦ ਵਿੱਚ ਖਰਚ ਕਰਨ ਦੀ ਲੋੜ ਪੈਂਦੀ ਹੈ ਤਾਂ ਸੱਤ ਕਰੋੜ ਪੰਜਾਹ ਲੱਖ ਰੁਪਏ ਵੱਖਰਾ ਰਿਜਰਵ ਫੰਡ ਰੱਖਿਆ ਗਿਆ ਹੈ।

**(੨) ਬਜਟ ਭਾਗ 'ੳ-੨' (ਟਰੱਸਟ ਫੰਡਜ਼)**

**ਭਾਗ ਆਮਦਨ**

| | |
|---|---|
| ਟਰੱਸਟ ਫੰਡਜ਼ ਦੀ ਆਪਣੇ ਸਾਧਨਾਂ ਤੋਂ ਆਮਦਨ | = ਨੌਂ ਕਰੋੜ ਅੱਸੀ ਲੱਖ ਪੰਜਾਹ ਹਜਾਰ ਰੁਪਏ। |
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਵਸੂਲੀ | = ਸੈਂਤੀ ਕਰੋੜ ਗਿਆਰਾਂ ਲੱਖ ਰੁਪਏ। |
| ਜਨਰਲ ਬੋਰਡ ਫੰਡ ਤੋਂ ਗ੍ਰੈਚੂਇਟੀ ਫੰਡ | = ਤਿੰਨ ਕਰੋੜ ਚਾਲੀ ਲੱਖ ਰੁਪਏ। |
| ਧਰਮ ਪ੍ਰਚਾਰ ਕਮੇਟੀ ਤੋਂ ਗ੍ਰੈਚੂਇਟੀ ਫੰਡ | = ਚਾਰ ਕਰੋੜ ਵੀਹ ਲੱਖ ਰੁਪਏ। |
| ਸਿੱਖ ਇਤਿਹਾਸ ਖੋਜ ਫੰਡ ਤੋਂ ਗ੍ਰੈਚੁਇਟੀ ਫੰਡ | = ਤੇਰਾਂ ਲੱਖ ਰੁਪਏ। |

ਗੁਰਬਾਣੀ ਤੇ ਗੁਰਮਤਿ ਲਿਟਰੇਚਰ ਫੰਡ ਤੋਂ

| | |
|---|---|
| ਗ੍ਰੈਚੂਇਟੀ ਫੰਡ | = ਸਤਾਰਾਂ ਲੱਖ ਪੰਜਾਹ ਹਜਾਰ ਰੁਪਏ। |
| ਵਿਦਿਆ ਫੰਡ ਤੋਂ ਗ੍ਰੈਚੁਇਟੀ ਫੰਡ | = ਸਤਾਰਾਂ ਲੱਖ ਵੀਹ ਹਜਾਰ ਰੁਪਏ। |
| ਸਪੋਰਟਸ ਫੰਡ ਤੋਂ ਗ੍ਰੈਚੁਇਟੀ ਫੰਡ | = ਨੌਂ ਲੱਖ ਦਸ ਹਜਾਰ ਰੁਪਏ। |
| ਪ੍ਰਿੰਟਿੰਗ ਪ੍ਰੈਸਾਂ ਤੋਂ ਗ੍ਰੈਚੂਇਟੀ ਫੰਡ | = ਗਿਆਰਾਂ ਲੱਖ ਸੱਤਰ ਹਜਾਰ ਰੁਪਏ। |
| ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ, ਬੀੜ ਸਾਹਿਬ, ਠੱਠਾ ਤੋਂ ਗ੍ਰੈਚੁਇਟੀ ਫੰਡ | = ਛਿਆਲੀ ਲੱਖ ਰੁਪਏ ਕੇਵਲ। |
| ਕੁੱਲ ਆਮਦਨ | = ਪਚਵਿੰਜਾ ਕਰੋੜ ਛਿਆਹਠ ਲੱਖ ਰੁਪਏ। |

ਸਿੱਖ ਗੁਰਦੁਆਰਾ ਐਕਟ, ੧੯੨੫ ਦੀਆਂ ਵੱਖ-ਵੱਖ ਧਾਰਾਵਾਂ ਦੇ ਅਧਾਰ ਅਤੇ ਪ੍ਰਬੰਧ ਸਕੀਮ ਅਨੁਸਾਰ ਟਰੱਸਟ ਫੰਡਜ਼ ਵਾਸਤੇ ਗੁਰਦੁਆਰਾ ਸਾਹਿਬਾਨ ਸੈਕਸ਼ਨ (੮੫) ਦੀ ਅਸਲ ਆਮਦਨ ਦਾ ੮.੫੦% ਤੱਕ ਇਕੱਤਰ ਕੀਤਾ ਜਾ ਸਕਦਾ ਹੈ, ਇਸ ਸਾਲ ਦੇ ਬਜਟ ਵਿਚ ਏ ਕੈਟਾਗਰੀ ਦੇ ਗੁਰਦੁਆਰਾ ਸਾਹਿਬਾਨ ਪਾਸੋਂ ੨.੧੦%, ਬੀ ਕੈਟਾਗਰੀ ਦੇ ਗੁਰਦੁਆਰਾ ਸਾਹਿਬਾਨ ਪਾਸੋਂ ੧.੪੫%, ਸੀ ਕੈਟਾਗਰੀ ਦੇ ਗੁਰਦੁਆਰਾ ਸਾਹਿਬਾਨ ਪਾਸੋਂ ੦.੯੦% ਫੰਡ ਹੀ ਲਿਆ ਗਿਆ ਹੈ। ਇਸ ਸਮੇਂ ਸਿੱਖ ਇਤਿਹਾਸ ਬੋਰਡ ਫੰਡ, ਗੁਰਬਾਣੀ ਤੇ ਗੁਰਮਤਿ ਲਿਟਰੇਚਰ ਫੰਡ, ਧਰਮ ਅਰਥ ਫੰਡ, ਭਾਈਚਾਰਕ ਸੁਧਾਰ ਫੰਡ, ਸ਼ਹੀਦੀ ਫੰਡ, ਕੁਦਰਤੀ ਆਫਤਾਂ ਫੰਡ ਸਮੇਤ ਕੁੱਲ ੨੦ ਟਰੱਸਟ ਹਨ। ਇਹਨਾਂ ਦਾ ਖਰਚ ਟਰੱਸਟਾਂ ਦੀ ਬਣਤਰ 'ਚ ਤੈਅ ਕੀਤੀਆਂ ਮੱਦਾਂ 'ਤੇ ਹੀ ਕੀਤਾ ਜਾਂਦਾ ਹੈ। ਸਾਲ ੨੦੨੪-੨੦੨੫ ਲਈ ਟਰੱਸਟ ਫੰਡਜ਼ ਦਾ ਕੁੱਲ ਬਜਟ ਪਚਵਿੰਜਾ ਕਰੋੜ ਛਿਆਹਠ ਲੱਖ ਰੁਪਏ ਹੈ, ਇਸ ਦੇ ਖਰਚਿਆਂ ਦੀ ਵੰਡ ਹੇਠ ਲਿਖੇ ਅਨੁਸਾਰ ਹੈ :-

* ਸਿੱਖ ਇਤਿਹਾਸ ਖੋਜ ਫੰਡ ਦੇ ਸਟਾਫ ਦੀ ਤਨਖਾਹ ਲਈ ਇੱਕ ਕਰੋੜ ਇਕੱਤੀ ਲੱਖ ਰੁਪਏ ਰੱਖੇ ਗਏ ਹਨ।
* ਸਿੱਖ ਇਤਿਹਾਸ ਖੋਜ ਫੰਡ ਦੇ ਸਟਾਫ ਦੀ ਗ੍ਰੈਚੂਇਟੀ ਲਈ ਤੇਰਾਂ ਲੱਖ ਰੁਪਏ ਰੱਖੇ ਗਏ ਹਨ।
* ਸਿੱਖ ਇਤਿਹਾਸ ਦੀ ਖੋਜ, ਲਿਖਾਈ, ਛਪਾਈ, ਨਵੀਆਂ ਪੁਸਤਕਾਂ, ਪੁਰਾਤਨ ਗ੍ਰੰਥਾਂ ਦੀ ਛਪਾਈ ਅਤੇ ਹੱਥ ਲ਼ਿਖਤ ਖਰੜਿਆਂ ਲਈ ਛੇ ਲੱਖ ਰੁਪਏ।
* ਜੇ ਇਨ੍ਹਾਂ ਮੱਦਾਂ ਤੋਂ ਇਲਾਵਾ ਕਿਸੇ ਹੋਰ ਮੱਦ ਵਿੱਚ ਖਰਚ ਕਰਨ ਦੀ ਲੋੜ ਪੈਂਦੀ ਹੈ ਤਾਂ ਸਿੱਖ ਇਤਿਹਾਸ ਖੋਜ ਫੰਡ ਵਿੱਚ ਇੱਕ ਕਰੋੜ ਵੀਹ ਲੱਖ ਰੁਪਏ ਵੱਖਰਾ ਰਿਜਰਵ ਫੰਡ ਰੱਖਿਆ ਗਿਆ ਹੈ।
* ਗੁਰਬਾਣੀ ਅਤੇ ਗੁਰਮਤਿ ਲਿਟਰੇਚਰ ਫੰਡ ਵਿਖੇ ਡਿਊਟੀ ਕਰਨ ਵਾਲੇ ਸਟਾਫ ਦੀ ਤਨਖਾਹ ਲਈ ਇੱਕ ਕਰੋੜ ਪੰਝੱਤਰ ਲੱਖ ਰੁਪਏ ਰੱਖੇ ਗਏ ਹਨ।
* ਗੁਰਬਾਣੀ ਅਤੇ ਗੁਰਮਤਿ ਲਿਟਰੇਚਰ ਫੰਡ ਵਿਖੇ ਡਿਊਟੀ ਕਰਨ ਵਾਲੇ ਸਟਾਫ ਦੀ ਗ੍ਰੈਚੂਇਟੀ ਲਈ ਸਤਾਰਾਂ ਲੱਖ ਪੰਜਾਹ ਹਜ਼ਾਰ ਰੁਪਏ ਰੱਖੇ ਗਏ ਹਨ।
* ਗੁਰਬਾਣੀ ਅਤੇ ਗੁਰਮਤਿ ਲਿਟਰੇਚਰ ਫੰਡ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪਾਂ ਦੀ ਛਪਾਈ ਤੇ ਕਾਗਜ਼, ਜਿਲਦਬੰਦੀ ਪੋਥੀਆਂ ਅਤੇ ਗੁਰਬਾਣੀ ਦੇ ਗੁਟਕਿਆਂ ਦੀ ਛਪਾਈ ਲਈ ਇੱਕ ਕਰੋੜ ਛੱਤੀ ਲੱਖ ਰੁਪਏ ਰੱਖੇ ਗਏ ਹਨ।
* ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵੱਖ ਵੱਖ ਸਥਾਨਾਂ ਪੁਰ ਲੈਕੇ ਜਾਣ ਵਾਲੀ ਗੱਡੀ ਦੇ ਖਰਚ ਲਈ ਬਾਈ ਲੱਖ ਰੁਪਏ ਰੱਖੇ ਗਏ ਹਨ ।
* ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵੱਖ ਵੱਖ ਸਥਾਨਾਂ ਪੁਰ ਲੈਕੇ ਜਾਣ ਵਾਸਤੇ ਨਵੀਂ ਬੱਸ ਖਰੀਦ ਕਰਨ ਲਈ ਇੱਕ ਕਰੋੜ ਰੁਪਏ ਰੱਖੇ ਗਏ ਹਨ।

* ਸਫਰ ਖਰਚ ਲਈ ਦਸ ਲੱਖ ਰੁਪਏ ਰੱਖੇ ਗਏ ਹਨ।
* ਜੇ ਇਨ੍ਹਾਂ ਮੱਦਾਂ ਤੋਂ ਇਲਾਵਾ ਕਿਸੇ ਹੋਰ ਮੱਦ ਵਿੱਚ ਖਰਚ ਕਰਨ ਦੀ ਲੋੜ ਪੈਂਦੀ ਹੈ ਤਾਂ ਗੁਰਬਾਣੀ ਅਤੇ ਗੁਰਮਤਿ ਲਿਟਰੇਚਰ ਫੰਡ ਵਿੱਚ ਚੌਂਤੀ ਲੱਖ ਰੁਪਏ ਵੱਖਰਾ ਰਿਜਰਵ ਫੰਡ ਰੱਖਿਆ ਗਿਆ ਹੈ।
* ਬੀਮਾਰੀਆਂ ਤੋਂ ਪੀੜਤ ਮਰੀਜ਼ਾਂ, ਗਰੀਬ ਬੱਚਿਆਂ ਦੀ ਪੜ੍ਹਾਈ ਲਿਖਾਈ, ਅਤੇ ਆਰਥਿਕ ਪੱਖੋਂ ਕਮਜ਼ੋਰ ਵਿਅਕਤੀਆਂ ਦੀ ਸਹਾਇਤਾ ਲਈ ਧਰਮ ਅਰਥ ਫੰਡ ਵਿਚ ਤਿੰਨ ਕਰੋੜ ਵੀਹ ਲੱਖ ਰੁਪਏ ਰੱਖੇ ਗਏ ਹਨ।
* ਪੰਥਕ ਭਲਾਈ ਫੰਡ ਵਿਚੋਂ ਸਹਾਇਤਾ ਲਈ ਛਿਅੱਤਰ ਲੱਖ ਰੁਪਏ ਰੱਖੇ ਗਏ ਹਨ।
* ਸਿੱਖ ਪੰਥ ਲਈ ਕੁਰਬਾਨੀ ਕਰਨ ਵਾਲੇ ਅਤੇ ਸਰਕਾਰੀ ਤਸ਼ੱਦਦ ਤੋਂ ਪੀੜਤ ਪ੍ਰੀਵਾਰਾਂ ਦੇ ਵਾਰਿਸਾਂ ਨੂੰ ਹਰ ਮਹੀਨੇ ਪੈਨਸ਼ਨਾਂ ਦਿੱਤੀਆਂ ਜਾਂਦੀਆਂ ਹਨ ਇਸ ਕਾਰਜ ਲਈ ਧਰਮ ਅਰਥ ਫੰਡ ਵਿਚ ਇਸ ਸਾਲ ਵੀਹ ਲੱਖ ਰੁਪਏ ਰੱਖੇ ਗਏ ਹਨ।
* ਭਾਈਚਾਰਕ ਸੁਧਾਰ ਫੰਡ ਵਿੱਚੋਂ ਭਾਈਚਾਰਕ ਭਲਾਈ ਲੈਬ (ਲੈਬੋਰੇਟਰੀ) ਸਥਾਪਤ ਕਰਨ ਲਈ ਤੀਹ ਲੱਖ ਰੁਪਏ ਰੱਖੇ ਗਏ ਹਨ।
* ਭਾਈਚਾਰਕ ਸੁਧਾਰ ਫੰਡ ਵਿੱਚੋਂ ਭਾਈਚਾਰਕ ਭਲਾਈ ਦਵਾਖਾਨਾ ਸਥਾਪਤ ਕਰਨ ਲਈ ਤੀਹ ਲੱਖ ਰੁਪਏ ਰੱਖੇ ਗਏ ਹਨ।
* ਭਾਈਚਾਰਕ ਸੁਧਾਰ ਫੰਡ ਵਿੱਚੋਂ ਆਰਥਿਕ ਪੱਖੋਂ ਕਮਜ਼ੋਰ ਵਿਅਕਤੀਆਂ ਦੀ ਸਹਾਇਤਾ ਲਈ ਅਠਾਹਠ ਲੱਖ ਰੁਪਏ ਰੱਖੇ ਗਏ ਹਨ।
* ਵਾਹਿਗੁਰੂ ਮਿਹਰ ਰੱਖਣ ਕਿ ਕਦੇ ਵੀ ਕੋਈ ਆਫਤ ਨਾ ਆਵੇ, ਪਰ ਫਿਰ ਵੀ ਜੇ ਕੋਈ ਕੁਦਰਤੀ ਆਫਤ ਜਿਵੇਂ ਤੂਫਾਨ, ਭੁਚਾਲ ਤੇ ਸੁਨਾਮੀ ਆਦਿ ਆਉਂਦੀ ਹੈ ਤਾਂ ਇਨ੍ਹਾਂ ਤੋਂ ਪੀੜਤ ਲੋਕਾਂ ਦੀ ਮਦਦ ਲਈ ਕੁਦਰਤੀ ਆਫਤਾਂ ਫੰਡ ਵਿਚੋਂ ਇੱਕ ਕਰੋੜ ਅਠਤਾਲੀ ਲੱਖ ਰੁਪਏ ਰੱਖੇ ਗਏ ਹਨ।
* ਜੇਲ੍ਹਾਂ ਵਿੱਚ ਬੰਦ ਸਿੱਖਾਂ ਦੇ ਕੇਸਾਂ ਦੀ ਪੈਰਵਾਈ ਲਈ ਤੀਹ ਲੱਖ ਰੁਪਏ ਅਤੇ ਸਪੈਸ਼ਲ ਅਦਾਲਤਾਂ ਦੇ ਕੇਸਾਂ ਵਿੱਚ ਵਿੱਚ ਵਕੀਲਾਂ ਦੀ ਫੀਸ ਆਦਿ ਲਈ ਹੋਰ ਤੀਹ ਲੱਖ ਰੁਪਏ ਕੁੱਲ ਸੱਠ ਲੱਖ ਰੁਪਏ ਸ਼ਹੀਦੀ ਫੰਡ ਵਿੱਚ ਰੱਖੇ ਗਏ ਹਨ। ਇਸ ਤੋਂ ਇਲਾਵਾ ਜਨਰਲ ਬੋਰਡ ਫੰਡ ਵਿੱਚ ਇੱਕ ਕਰੋੜ ਅੱਸੀ ਲੱਖ ਰੁਪਏ ਵੱਖਰੇ ਰੱਖੇ ਗਏ ਹਨ।
* ਲੰਮੇ ਸਮੇਂ ਤੋਂ ਜੇਲ੍ਹਾਂ ਵਿੱਚ ਨਜ਼ਰਬੰਦ ਸਿੰਘਾਂ ਨੂੰ ਮਾਸਿਕ ਸਨਮਾਨ ਭੱਤਾ ਦੇਣ ਲਈ ਸ਼ਹੀਦੀ ਫੰਡ ਵਿੱਚ ਚਾਲੀ ਲੱਖ ਰੁਪਏ ਰੱਖੇ ਗਏ ਹਨ।
* ਸ਼ਹੀਦ ਅਤੇ ਜ਼ਖਮੀ ਸਿੰਘਾਂ ਦੇ ਪ੍ਰੀਵਾਰਾਂ ਨੂੰ ਸਹਾਇਤਾ ਦੇਣ ਲਈ ਸ਼ਹੀਦੀ ਫੰਡ ਵਿੱਚ ਦਸ ਲੱਖ ਰੁਪਏ ਰੱਖੇ ਗਏ ਹਨ।
* ਰਲੀਫ ਫੰਡ ਲਈ ਪੰਜ ਲੱਖ ਅੱਸੀ ਹਜਾਰ ਰੁਪਏ ਰੱਖੇ ਗਏ ਹਨ।
* ਧਰਮੀ ਫੌਜੀਆਂ ਅਤੇ ਉਹਨਾਂ ਦੇ ਪਰਿਵਾਰਾਂ ਦੀ ਸਹਾਇਤਾ ਆਦਿ ਲਈ ਸਾਲ ੨੦੨੩-੨੦੨੪ ਦੇ ਬਜਟ ਵਿੱਚ ਦਸ ਲੱਖ ਰੁਪਏ ਰੱਖੇ ਗਏ ਸਨ, ਪ੍ਰੰਤੂ ੩੧ ਦਸੰਬਰ ੨੦੨੩ ਤੱਕ ਛੱਬੀ ਲੱਖ ਰੁਪਏ ਸਹਾਇਤਾ ਦਿੱਤੀ ਜਾ ਚੁਕੀ ਹੈ। ਅੱਗੋਂ ਵੀ ਸ਼ਹੀਦੀ ਫੰਡ ਵਿੱਚ ਸਾਲ ੨੦੨੪-੨੦੨੫ ਲਈ ਚਾਲੀ ਲੱਖ ਰੁਪਏ ਹੋਰ ਰੱਖੇ ਗਏ ਹਨ।
* ਲੰਮੀ ਸੇਵਾ ਕਰਨ ਉਪ੍ਰੰਤ ਸੇਵਾ ਮੁਕਤ ਹੋਏ ਮੁਲਾਜ਼ਮਾਂ ਨੂੰ ਗ੍ਰੈਚੂਇਟੀ ਅਤੇ ਜਮ੍ਹਾਂ ਰਿਆਇਤੀ ਛੁੱਟੀਆਂ ਦਾ ਸੇਵਾਫਲ ਦੇਣ ਲਈ ਦੇਣ ਲਈ ਪੈਂਤੀ ਕਰੋੜ ਇਕਤਾਲੀ ਲੱਖ ਰੁਪਏ ਰੱਖੇ ਗਏ ਹਨ।
* ਟਰੱਸਟ ਬ੍ਰਾਂਚ ਵਿਖੇ ਡਿਊਟੀ ਕਰਨ ਵਾਲੇ ਸਟਾਫ ਦੀ ਤਨਖਾਹ ਅਤੇ ਦਫਤਰ ਦੇ ਹੋਰ ਖਰਚ ਆਦਿ

ਲਈ (ਹਿੱਸਾ ਖਰਚ ਦਫਤਰ ਵਿਚ) ਦੋ ਕਰੋੜ ਵੀਹ ਲੱਖ ਰੁਪਏ ਰੱਖੇ ਗਏ ਹਨ ।

**(ੜ) ਬਜਟ ਭਾਗ 'ੳ-੩' (ਵਿਦਿਆ ਫੰਡ)**

**ਭਾਗ ਆਮਦਨ**

| | | |
|---|---|---|
| ਆਪਣੇ ਸਾਧਨਾਂ ਤੋਂ ਆਮਦਨ | = | ਸੱਤਰ ਲੱਖ ਰੁਪਏ। |
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਵਿਦਿਆ ਫੰਡ | = | ਤੇਤੀ ਕਰੋੜ ਬੱਤੀ ਲੱਖ ਰੁਪਏ। |
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਸਹਾਇਤਾ | = | ਉਨੀ ਕਰੋੜ ਅੱਠ ਲੱਖ ਰੁਪਏ। |
| ਧਰਮ ਪ੍ਰਚਾਰ ਕਮੇਟੀ ਤੋਂ ਨਿਸ਼ਚੈ ਅਕੈਡਮੀ ਲਈ ਸਹਾਇਤਾ | = | ਦੋ ਕਰੋੜ ਰੁਪਏ। |
| ਵਿਦਿਅਕ ਅਦਾਰਿਆਂ ਤੋਂ ਗ੍ਰੈਚੂਇਟੀ ਫੰਡ | = | ਇੱਕ ਕਰੋੜ ਰੁਪਏ। |
| ਕੁੱਲ ਆਮਦਨ | = | ਛਪਿੰਜਾ ਕਰੋੜ ਦਸ ਲੱਖ ਰੁਪਏ। |

ਮੈਂ ਪਹਿਲਾਂ ਹੀ ਆਪ ਜੀ ਨੂੰ ਦੱਸ ਚੁੱਕਾ ਹਾਂ ਕਿ ਸਮਾਜ ਨੂੰ ਵਿਦਿਆ ਦੇਣ ਦੀ ਜ਼ਿੰਮੇਵਾਰੀ ਸਰਕਾਰਾਂ ਦੀ ਹੁੰਦੀ ਹੈ। ਅਜੋਕੇ ਸਮੇਂ ਵਿੱਚ ਸਰਕਾਰਾਂ ਇਸ ਜ਼ਿੰਮੇਵਾਰੀ ਨੂੰ ਪੂਰਨ ਰੂਪ 'ਚ ਨਿਭਾਉਣ ਵਿੱਚ ਅਸਫਲ ਹੋ ਰਹੀਆਂ ਹਨ। ਸਮਾਜ 'ਚ ਵਿਦਿਆ ਦੀ ਕਮੀ ਨੂੰ ਪੂਰਾ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਆਪਣੇ ਸੀਮਤ ਸਾਧਨਾਂ ਨਾਲ ਯੋਗਦਾਨ ਪਾ ਰਹੀ ਹੈ। ਵਿਦਿਆ ਦੇ ਪ੍ਰਸਾਰ ਲਈ ਪ੍ਰਬੰਧ ਸਕੀਮ ਅਨੁਸਾਰ ਗੁਰਦੁਆਰਾ ਸਾਹਿਬਾਨ ਦਫਾ-੮੫ ਦੀ ਅਸਲ ਆਮਦਨ ਦਾ ੫% ਵਿਦਿਆ ਫੰਡ ਵਜੋਂ ਇਕੱਤਰ ਕੀਤਾ ਜਾਂਦਾ ਹੈ। ਇਹ ਰਕਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ 'ਚ ਚਲਦੇ ਸਕੂਲਾਂ/ਕਾਲਜਾਂ ਦੇ ਅਨ-ਏਡਿਡ ਸਟਾਫ ਦੀਆਂ ਤਨਖਾਹਾਂ, ਏਡਿਡ ਸਕੂਲਾਂ/ਕਾਲਜਾਂ ਦੇ ਗਵਰਨਿੰਗ ਬਾਡੀ ਦਾ ਬਣਦਾ ੫% ਹਿੱਸਾ, ਸਕੂਲਾਂ/ਕਾਲਜਾਂ ਦੀਆਂ ਇਮਾਰਤਾਂ, ਇਹਨਾਂ ਲਈ ਲੋੜੀਂਦੇ ਸਾਜੋ ਸਮਾਨ, ਖੇਡ ਵਿਭਾਗ ਆਦਿ ਲਈ ਖਰਚ ਕੀਤਾ ਜਾਂਦਾ ਹੈ।

ਸਾਲ ੨੦੨੪-੨੦੨੫ ਦਾ ਵਿਦਿਆ ਫੰਡ ਦਾ ਕੁੱਲ ਬਜਟ ਛਪਿੰਜਾ ਕਰੋੜ ਦਸ ਲੱਖ ਰੁਪਏ ਦਾ ਹੈ, ਇਸ ਦੇ ਖਰਚਿਆਂ ਦੀ ਵੰਡ ਹੇਠ ਲਿਖੇ ਅਨੁਸਾਰ ਹੈ:-

* ਏਡਿਡ ਪੋਸਟਾਂ ਪੁਰ ਰੱਖੇ ਗਏ ਅਧਿਆਪਕਾਂ ਦੀ ਸਰਕਾਰ ਪਾਸੋਂ ਮਨਜ਼ੂਰੀ (ਅਪਰੂਵਲ) ਨਾ ਮਿਲਣ ਕਰਕੇ ਪ੍ਰਬੰਧਕ ਕਮੇਟੀ ਵਲੋਂ ਆਪ ਤਨਖਾਹਾਂ ਦਿੱਤੀਆਂ ਜਾ ਰਹੀਆਂ ਹਨ। ਏਡਿਡ ਪੋਸਟਾਂ ਵਾਲੇ ਸਟਾਫ ਨੂੰ ਤਨਖਾਹਾਂ ਦੇਣ ਕਰਕੇ ਇਸ ਸੰਸਥਾ 'ਤੇ ਵਾਧੂ ਵਿੱਤੀ ਬੋਝ ਪੈ ਰਿਹਾ ਹੈ। ਸਾਲ ੨੦੨੪-੨੦੨੫ ਵਿੱਚ ਵਿਦਿਅਕ ਅਦਾਰਿਆਂ ਨੂੰ ਵਿਦਿਆ ਫੰਡ ਵਿਚ ਇਕਤਾਲੀ ਕਰੋੜ ਰੁਪਏ ਵਿੱਤੀ ਸਹਾਇਤਾ ਲਈ ਰੱਖੇ ਗਏ ਹਨ।
* ਵਿਦਿਆ ਵਿਭਾਗ ਦੇ ਸਟਾਫ ਦੀ ਤਨਖਾਹ ਲਈ ਦੋ ਕਰੋੜ ਰੁਪਏ ਰੱਖੇ ਗਏ ਹਨ।
* ਵਿਦਿਆ ਵਿਭਾਗ ਦੇ ਸਟਾਫ ਨੂੰ ਗਰੈਚੂਇਟੀ ਦੇਣ ਲਈ ਸਤਾਰਾਂ ਲੱਖ ਵੀਹ ਹਜਾਰ ਰੁਪਏ ਰੱਖੇ ਗਏ ਹਨ।
* ਵਿਦਿਅਕ ਅਦਾਰਿਆਂ (ਸਕੂਲਾਂ/ਕਾਲਜਾਂ) ਦੇ ਸੇਵਾਮੁਕਤ ਹੋਏ ਸਟਾਫ ਨੂੰ ਗ੍ਰੈਚੂਇਟੀ ਆਦਿ ਦੇ ਭੁਗਤਾਨ ਲਈ ਤਿੰਨ ਕਰੋੜ ਰੁਪਏ ਰੱਖੇ ਗਏ ਹਨ।
* ਇਸ਼ਤਿਹਾਰਬਾਜੀ (ਪਬਲੀਸਿਟੀ) ਲਈ ਵੀਹ ਲੱਖ ਰੁਪਏ ਰੱਖੇ ਗਏ ਹਨ।
* ਸਕੂਲਾਂ/ਕਾਲਜਾਂ ਵਿੱਚ ਖਾਲਸਾਈ ਖੇਡਾਂ ਅਤੇ ਗੁਰਮਤਿ ਸਭਿਆਚਾਰਕ ਮੁਕਾਬਲਿਆਂ ਲਈ ਤੀਹ ਲੱਖ ਰੁਪਏ ਰੱਖੇ ਗਏ ਹਨ।
* ਮੌਜੂਦਾ ਸਕੂਲਾਂ ਕਾਲਜਾਂ ਦਾ ਨਵੀਨੀਕਰਣ, ਅਤੇ ਇਨਫਰਾਸਟਰਕਚਰ ਆਦਿ ਲਈ ਦੋ ਕਰੋੜ ਰੁਪਏ

ਰੱਖੇ ਗਏ ਹਨ।

* ਵਿਦਿਅਕ ਅਦਾਰਿਆਂ ਦੀਆਂ ਇਮਾਰਤਾਂ ਦੀ ਸਾਂਭ ਸੰਭਾਲ, ਰੰਗ ਰੋਗਨ ਅਤੇ ਮੁਰੰਮਤਾਂ ਆਦਿ ਲਈ ਦੋ ਕਰੋੜ ਰੁਪਏ ਰੱਖੇ ਗਏ ਹਨ।

* ਵਿਦਿਅਕ ਅਦਾਰਿਆਂ ਦੀਆਂ ਨਵੀਆਂ ਇਮਾਰਤਾਂ ਅਤੇ ਪੁਰਾਣੀਆਂ ਇਮਾਰਤਾਂ ਦੇ ਵਿਸਥਾਰ ਲਈ ਇੱਕ ਕਰੋੜ ਸੱਠ ਲੱਖ ਰੁਪਏ ਰੱਖੇ ਗਏ ਹਨ।

* ਜੇ ਵਿਦਿਆ ਫੰਡ ਦੀਆਂ ਇਨ੍ਹਾਂ ਮੱਦਾਂ ਤੋਂ ਇਲਾਵਾ ਕਿਸੇ ਹੋਰ ਮੱਦ ਵਿੱਚ ਖਰਚ ਕਰਨ ਦੀ ਲੋੜ ਪੈਂਦੀ ਹੈ ਤਾਂ ਇੱਕ ਕਰੋੜ ਤੀਹ ਲੱਖ ਰੁਪਏ ਵੱਖਰਾ ਰਿਜਰਵ ਫੰਡ ਰੱਖਿਆ ਗਿਆ ਹੈ।

* ਨਿਸ਼ਚੈ ਸਿਵਲ ਸੇਵਾਵਾਂ ਸਿਖਲਾਈ ਕੇਂਦਰ ਦੇ ਸਮੁੱਚੇ ਖਰਚਿਆਂ ਲਈ ਇੱਕ ਕਰੋੜ ਵੀਹ ਲੱਖ ਰੁਪਏ ਰੱਖੇ ਗਏ ਹਨ।

* ਨਿਸ਼ਚੈ ਸਿਵਲ ਸੇਵਾਵਾਂ ਸਿਖਲਾਈ ਕੇਂਦਰ (ਆਈ.ਏ.ਐਸ ਅਤੇ ਪੀ.ਸੀ.ਐਸ ਲਈ) ਨਵੇਂ ਕੰਪਿਊਟਰ ਅਤੇ ਹੋਰ ਸਾਮਾਨ ਖਰੀਦ ਕਰਨ ਵਾਸਤੇ ਛੱਬੀ ਲੱਖ ਰੁਪਏ ਰੱਖੇ ਗਏ ਹਨ।

* ਜੇ ਨਿਸ਼ਚੈ ਸਿਵਲ ਸੇਵਾਵਾਂ ਸਿਖਲਾਈ ਕੇਂਦਰ ਦੀਆਂ ਇਨ੍ਹਾਂ ਮੱਦਾਂ ਤੋਂ ਇਲਾਵਾ ਕਿਸੇ ਹੋਰ ਮੱਦ ਵਿੱਚ ਖਰਚ ਕਰਨ ਦੀ ਲੋੜ ਪੈਂਦੀ ਹੈ ਤਾਂ ਨੱਬੇ ਲੱਖ ਰੁਪਏ ਵੱਖਰਾ ਰਿਜਰਵ ਫੰਡ ਰੱਖਿਆ ਗਿਆ ਹੈ।

**(੪) ਬਜਟ ਭਾਗ 'ੳ-੪' (ਸਪੋਰਟਸ ਫੰਡ)**

**ਭਾਗ ਆਮਦਨ**

| | |
|---|---|
| ਸਪੋਰਟਸ ਫੰਡ ਦੀ ਆਪਣੇ ਸਾਧਨਾਂ ਤੋਂ ਆਮਦਨ | = ਇੱਕ ਲੱਖ ਰੁਪਏ। |
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਸਹਾਇਤਾ | = ਇੱਕ ਕਰੋੜ ਪੰਜ ਲੱਖ ਰੁਪਏ। |
| ਧਰਮ ਪ੍ਰਚਾਰ ਕਮੇਟੀ ਤੋਂ ਸਹਾਇਤਾ | = ਦੋ ਕਰੋੜ ਰੁਪਏ। |
| ਕੁੱਲ ਆਮਦਨ | = ਤਿੰਨ ਕਰੋੜ ਛੇ ਲੱਖ ਰੁਪਏ। |

ਮਾਨਯੋਗ ਪ੍ਰਧਾਨ ਸਾਹਿਬ ਐਡਵੋਕੇਟ ਹਰਜਿੰਦਰ ਸਿੰਘ ਜੀ ਧਾਮੀ ਦੇ ਉਚੇਚੇ ਯਤਨਾਂ ਸਦਕਾ ਸਿੱਖ ਬੱਚਿਆਂ ਨੂੰ ਖੇਡਾਂ ਵੱਲ ਪ੍ਰੇਰਿਤ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੱਖਰਾ ਖੇਡ ਵਿਭਾਗ ਬਣਾ ਕੇ ਇਸਦੇ ਖਰਚਿਆਂ ਲਈ ਸਪੈਸ਼ਲ ਵੱਖਰਾ ਬਜਟ ਤਿਆਰ ਕਰਵਾਇਆ ਗਿਆ ਹੈ।ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਖੇਡ ਅਕੈਡਮੀਆਂ ਵਿੱਚੋਂ ਤਿਆਰ ਟੀਮਾਂ ਨੇ ਆਪਣੇ-ਆਪਣੇ ਖੇਤਰ ਵਿੱਚ ਵੱਡੀਆਂ ਮੱਲਾਂ ਮਾਰੀਆਂ ਹਨ। ਇਸ ਸਬੰਧੀ ਮੈਂ ਸੰਖੇਪ ਰੂਪ ਵਿੱਚ ਆਪ ਜੀ ਨੂੰ ਪਿੱਛੇ ਜਾਣਕਾਰੀ ਦੇ ਆਇਆ ਹਾਂ। ਖੇਡ ਵਿਭਾਗ ਲਈ ਸਾਲ ੨੦੨੪-੨੦੨੫ ਵਿੱਚ ਤਿੰਨ ਕਰੋੜ ਛੇ ਲੱਖ ਰੁਪਏ ਦਾ ਬਜਟ ਰਾਖਵਾਂ ਰੱਖਿਆ ਗਿਆ ਹੈ। ਇਸ ਦੇ ਖਰਚ ਦੀਆਂ ਮੱਦਾਂ ਦਾ ਸੰਖੇਪ ਵੇਰਵਾ ਹੇਠ ਲਿਖੇ ਅਨੁਸਾਰ ਹੈ।

* ਕਬੱਡੀ ਖਿਡਾਰੀਆਂ ਦੀ ਤਨਖਾਹ ਲਈ ਸੱਠ ਲੱਖ ਰੁਪਏ ਰੱਖੇ ਗਏ ਹਨ।

* ਮਹਿਮਾਨ ਖਿਡਾਰੀਆਂ ਲਈ ਦਸ ਲੱਖ ਰੁਪਏ ਰੱਖੇ ਗਏ ਹਨ।

* ਸਪੋਰਟਸ ਵਿਭਾਗ ਅਤੇ ਹਾਕੀ ਟੀਮ ਦੇ ਸਟਾਫ ਦੀ ਤਨਖਾਹ ਲਈ ਪੰਜਾਹ ਲੱਖ ਰੁਪਏ ਰੱਖੇ ਗਏ ਹਨ।

* ਹਾਕੀ ਖਿਡਾਰੀਆਂ ਦੀ ਖੁਰਾਕ ਅਤੇ ਲੰਗਰ ਪਾਣੀ ਲਈ ਚੁਹੱਤਰ ਲੱਖ ਰੁਪਏ ਰੱਖੇ ਗਏ।

* ਹਾਕੀ ਗਾਇਡ, ਕੋਚ ਅਤੇ ਖਿਡਾਰੀਆਂ ਦੇ ਮਾਣ-ਸਨਮਾਨ ਲਈ ਚੌਦਾਂ ਲੱਖ ਰੁਪਏ ਰੱਖੇ ਗਏ ਹਨ।

* ਹਾਕੀ ਖਿਡਾਰੀਆਂ ਦੀ ਬੱਸ ਅਤੇ ਸਫਰ ਖਰਚ ਲਈ ਅੱਠ ਲੱਖ ਰੁਪਏ ਰੱਖੇ ਗਏ ਹਨ।

* ਗਰਾਉਂਡਾਂ ਦੀ ਸਾਂਭ ਸੰਭਾਲ ਲਈ ਦਸ ਲੱਖ ਰੁਪਏ ਰੱਖੇ ਗਏ ਹਨ।

ਸਪੋਰਟਸ ਵਿਭਾਗ ਦੇ ਸਟਾਫ ਦੀ ਗ੍ਰੈਚੂਇਟੀ ਲਈ ਨੌਂ ਲੱਖ ਦਸ ਹਜਾਰ ਰੁਪਏ ਰੱਖੇ ਗਏ ਹਨ।

ਜੇ ਇਨ੍ਹਾਂ ਮੱਦਾਂ ਤੋਂ ਇਲਾਵਾ ਕਿਸੇ ਹੋਰ ਮੱਦ ਵਿੱਚ ਖਰਚ ਕਰਨ ਦੀ ਲੋੜ ਪੈਂਦੀ ਹੈ ਤਾਂ ਛਪਿੰਜਾ ਲੱਖ ਰੁਪਏ ਵੱਖਰਾ ਰਿਜਰਵ ਫੰਡ ਰੱਖਿਆ ਗਿਆ ਹੈ।

**(੫) ਬਜਟ ਭਾਗ ('ੳ-੫') ਪ੍ਰਿੰਟਿੰਗ ਪ੍ਰੈੱਸਾਂ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਗੁਰਮਤਿ ਸਾਹਿਤ ਪ੍ਰਕਾਸ਼ਿਤ ਕਰਨ ਦਾ ਸਭ ਤੋਂ ਵੱਡਾ ਅਦਾਰਾ ਹੈ। ਜਿਸ ਵਿੱਚ ਛੋਟੇ ਕਿਤਾਬਚਿਆਂ ਤੋਂ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਤੱਕ ਦੀ ਛਪਾਈ ਸ਼ਰਧਾ, ਸਤਿਕਾਰ, ਭਾਵਨਾ ਅਤੇ ਮਰਯਾਦਾ ਨਾਲ ਕੀਤੀ ਜਾਂਦੀ ਹੈ। ਇਸ ਕਾਰਜ ਵਾਸਤੇ ਯੋਗ ਅਤੇ ਮਾਹਰ ਸਟਾਫ਼ ਰੱਖਿਆ ਗਿਆ ਹੈ। ਜਿਨ੍ਹਾਂ ਦੀਆਂ ਤਨਖਾਹਾਂ ਦਾ ਖ਼ਰਚਾ ਪ੍ਰਿੰਟਿੰਗ ਪ੍ਰੈੱਸਾਂ ਦੀ ਆਮਦਨ ਵਿੱਚੋਂ ਹੀ ਕੀਤਾ ਜਾਂਦਾ ਹੈ। ਸ਼੍ਰੋਮਣੀ ਪ੍ਰਿੰਟਿੰਗ ਪ੍ਰੈਸ ਦਾ ਇਸ ਸਾਲ ਪੰਜਤਾਲੀ ਲੱਖ ਰੁਪਏ ਆਮਦਨ ਨਾਲੋਂ ਖਰਚ ਘੱਟ ਅਤੇ ਗੋਲਡਨ ਆਫਸੈਟ ਪ੍ਰਿੰਟਿੰਗ ਦਾ ਇੱਕ ਕਰੋੜ ਅੱਠ ਲੱਖ ਰੁਪਏ ਆਮਦਨ ਨਾਲੋਂ ਵੱਧ ਖਰਚ ਹੋਣ ਦੀ ਸੰਭਾਵਨਾ ਹੈ। ਇਸ ਦੀ ਪੂਰਤੀ ਲਈ ਧਰਮ ਪ੍ਰਚਾਰ ਕਮੇਟੀ ਦੇ ਰਿਜਰਵ ਫੰਡ ਵਿੱਚੋਂ ਸਹਾਇਤਾ ਕੀਤੀ ਜਾਵੇਗੀ। ਹੁਣ ਮੈਂ ਆਪ ਜੀ ਦੀ ਸੇਵਾ ਵਿੱਚ ਪ੍ਰਿੰਟਿੰਗ ਪ੍ਰੈੱਸਾਂ ਦੇ ਬਜਟ ਪੇਸ਼ ਕਰ ਰਿਹਾ ਹਾਂ ਜੋ ਹੇਠ ਲਿਖੇ ਅਨੁਸਾਰ ਹਨ :-

| | |
|---|---|
| (੧) ਗੋਲਡਨ ਆਫਸੈੱਟ ਪ੍ਰੈੱਸ | = ਛੇ ਕਰੋੜ ਅਠਵਿੰਜਾ ਲੱਖ ਰੁਪਏ। |
| (੨) ਗੁਰਦੁਆਰਾ ਪ੍ਰਿੰਟਿੰਗ ਪ੍ਰੈੱਸ | = ਇੱਕ ਕਰੋੜ ਚੁਤਾਲੀ ਲੱਖ ਰੁਪਏ। |
| (੩) ਸ਼੍ਰੋਮਣੀ ਪ੍ਰਿੰਟਿੰਗ ਪ੍ਰੈੱਸ | = ਇੱਕ ਕਰੋੜ ਤੀਹ ਲੱਖ ਰੁਪਏ। |
| ਜੋੜ | = ਨੌਂ ਕਰੋੜ ਬੱਤੀ ਲੱਖ ਰੁਪਏ ਕੇਵਲ। |

**(੬) ਬਜਟ ਭਾਗ ('ੳ-੬')**

**ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ, ਬੀੜ ਸਾਹਿਬ, ਠੱਠਾ।**

**ਭਾਗ ਆਮਦਨ**

| | |
|---|---|
| ਆਪਣੇ ਸਾਧਨਾਂ ਤੋਂ ਆਮਦਨ | = ਇੱਕ ਕਰੋੜ ਪੰਜ ਲੱਖ ਰੁਪਏ। |
| ਗੁਰਦੁਆਰਾ ਬੀੜ ਬਾਬਾ ਬੁੱਢਾ ਜੀ, ਠੱਠਾ ਤੋਂ ਸਹਾਇਤਾ | = ਚਾਰ ਕਰੋੜ ਪੰਜਤਾਲੀ ਲੱਖ ਰੁਪਏ। |
| ਕੁੱਲ ਆਮਦਨ | = ਪੰਜ ਕਰੋੜ ਪੰਜਾਹ ਲੱਖ ਰੁਪਏ। |

ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਦੁਖੀਆਂ, ਬੀਮਾਰਾਂ ਅਤੇ ਕੋਹੜੀਆਂ ਦੇ ਦੁੱਖ ਦਰਦਾਂ ਨੂੰ ਦੂਰ ਕਰਨ ਲਈ ਦਵਾਖਾਨੇ ਸ਼ੁਰੂ ਕੀਤੇ ਗਏ ਸਨ।ਗੁਰੂ ਸਾਹਿਬ ਵਲੋਂ ਅਰੰਭੇ ਮਾਨਵ ਭਲਾਈ ਦੇ ਕਾਰਜਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅੱਗੇ ਵਧਾਉਂਦਿਆਂ ਗੁਰੂ ਘਰਾਂ ਵਿੱਚ ਡਿਸਪੈਂਸਰੀਆਂ ਅਤੇ ਚੈਰੀਟੇਬਲ ਹਸਪਤਾਲ ਖੋਲ੍ਹੇ ਹਨ। ਬਾਬਾ ਬੁੱਢਾ ਜੀ ਦੀ ਚਰਨ ਛੋਹ ਪ੍ਰਾਪਤ ਬੀੜ ਬਾਬਾ ਬੁੱਢਾ ਜੀ, ਪਿੰਡ ਠੱਠਾ (ਤਰਨ ਤਾਰਨ) ਦੇ ਪੇਂਡੂ ਇਲਾਕੇ ਵਿੱਚ ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ, ਬੀੜ ਸਾਹਿਬ ਚਲਾਇਆ ਜਾ ਰਿਹਾ ਹੈ। ਬੀਮਾਰ ਅਤੇ ਦੁਖੀ ਲੋਕਾਂ ਦੀ ਭਲਾਈ ਲਈ ਹਸਪਤਾਲ ਵਿੱਚ ਮਾਹਿਰ ਟੈਕਨੀਕਲ ਸਟਾਫ ਅਤੇ ਉਚ ਕੋਟੀ ਦੇ ਡਾਕਟਰਾਂ ਰਾਹੀਂ ਮਰੀਜ਼ਾਂ ਦਾ ਇਲਾਜ ਸਸਤਾ ਅਤੇ ਸੇਵਾ ਭਾਵਨਾ ਨਾਲ ਕੀਤਾ ਜਾਂਦਾ ਹੈ।ਬੀੜ ਬਾਬਾ ਬੁੱਢਾ ਜੀ ਚੈਰੀਟੇਬਲ ਹਸਪਤਾਲ ਦਾ ਸਾਲ ੨੦੨੪-੨੦੨੫ ਲਈ ਬਜਟ ਪੰਜ ਕਰੋੜ ਪੰਜਾਹ ਲੱਖ ਰੁਪਏ ਦਾ ਹੈ।ਇਸ ਦੇ ਖਰਚ ਦੀਆਂ ਖਾਸ-ਖਾਸ ਮੱਦਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

* ਸਟਾਫ ਦੀ ਤਨਖਾਹ ਲਈ ਚਾਰ ਕਰੋੜ ਪਚਵਿੰਜਾ ਰੁਪਏ ਰੱਖੇ ਗਏ ਹਨ।

* ਲੈਬ ਖਰਚ (ਐਕਸਰੇ, ਈ.ਸੀ.ਜੀ., ਅਲਟਰਾਸਾਉਂਡ ਆਦਿ) ਲਈ ਬਾਰਾਂ ਲੱਖ ਰੁਪਏ ਰੱਖੇ ਗਏ ਹਨ।

* ਬਿੱਲ ਬਿਜਲੀ ਅਤੇ ਸਮਾਨ ਲਈ ਗਿਆਰਾਂ ਲੱਖ ਰੁਪਏ ਰੱਖੇ ਗਏ ਹਨ।

* ਹਸਪਤਾਲ ਦੇ ਸੇਵਾ ਮੁਕਤ ਹੋਣ ਵਾਲੇ ਸਟਾਫ ਦੀ ਗ੍ਰੈਚੂਇਟੀ ਲਈ ਛਿਆਲੀ ਲੱਖ ਰੁਪਏ ਰੱਖੇ ਗਏ ਹਨ।

* ਸਟਾਫ ਦੇ ਮੈਡੀਕਲੇਮ ਅਤੇ ਐਕਸੀਡੈਂਟਲ ਬੀਮੇ ਲਈ ਨੌਂ ਲੱਖ ਰੁਪਏ ਰੱਖੇ ਗਏ ਹਨ।

**ਬਜਟ ਭਾਗ 'ਅ' (ਧਰਮ ਪ੍ਰਚਾਰ ਕਮੇਟੀ)**

**ਭਾਗ ਆਮਦਨ**

| | |
|---|---|
| ਧਰਮ ਪ੍ਰਚਾਰ ਕਮੇਟੀ ਦੀ ਆਪਣੇ ਸਾਧਨਾਂ ਤੋਂ ਆਮਦਨ | = ਗਿਆਰਾਂ ਕਰੋੜ ਸੰਤਾਲੀ ਲੱਖ ਪੰਜਾਹ ਹਜਾਰ ਰੁਪਏ |
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਧਾਰਮਿਕ ਫੰਡ | = ਅਠਾਸੀ ਕਰੋੜ ਬਵਿੰਜਾ ਲੱਖ ਪੰਜਾਹ ਹਜਾਰ ਰੁਪਏ |
| ਕੁੱਲ ਆਮਦਨ | = ਇੱਕ ਅਰਬ ਰੁਪਏ |

ਮੈਂ ਆਪ ਜੀ ਦੀ ਸੇਵਾ ਵਿੱਚ ਧਰਮ ਪ੍ਰਚਾਰ ਕਮੇਟੀ ਦਾ ਬਜਟ ਪੇਸ਼ ਕਰ ਰਿਹਾ ਹਾਂ। ਧਰਮ ਪ੍ਰਚਾਰ ਕਮੇਟੀ ਦੀ ਬਣਤਰ ਸਿੱਖ ਗੁਰਦੁਆਰਾ ਐਕਟ ੧੯੨੫ ਦੀ ਧਾਰਾ ੧੦੮-ਬੀ ਅਨੁਸਾਰ ਹੈ। ਇਸ ਦੇ ਬਜਟ ਸਬੰਧੀ ਵੀ ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵਿੱਚ ਗੁਰਦੁਆਰਾ ਸਾਹਿਬਾਨ ਦਫਾ -੮੫ ਅਤੇ ਦਫਾ-੮੭ ਪਾਸੋਂ ਨਿਯਮਾਂ ਅਨੁਸਾਰ ੫% ਤੋਂ ਲੈ ਕੇ ੧੫% ਤੀਕ ਧਾਰਮਿਕ ਫੰਡ ਪ੍ਰਾਪਤ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਬੈਂਕ ਖਾਤਿਆਂ ਦੇ ਵਿਆਜ ਦੀ ਆਮਦਨ ਅਤੇ ਨਾ-ਮਾਤਰ ਪ੍ਰਚਾਰ ਸਹਾਇਤਾ ਅਤੇ ਲਿਟਰੇਚਰ ਦੀ ਵਿਕਰੀ ਤੋਂ ਪ੍ਰਾਪਤ ਹੋਣ ਵਾਲੀ ਆਮਦਨ ਹੈ। ਇਸ ਦੇ ਖਰਚੇ ਅੰਮ੍ਰਿਤ-ਸੰਚਾਰ, ਭੇਟਾ ਰਹਿਤ ਗੁਰਮਤਿ ਸਾਹਿਤ, ਗੁਰਮਤਿ ਪ੍ਰਕਾਸ਼, ਗੁਰਮਤਿ ਗਿਆਨ, ਗੁਰਮਤਿ ਵਿਦਿਆਲੇ, ਸਿੱਖ ਮਿਸ਼ਨਰੀ ਕਾਲਜ, ਧਰਮ ਪ੍ਰਚਾਰ ਲਹਿਰ, ਧਾਰਮਿਕ ਦੀਵਾਨ, ਮੇਲੇ, ਕੈਂਪ, ਸ਼ਤਾਬਦੀਆਂ, ਸਿੱਖ ਮਿਸ਼ਨ, ਧਾਰਮਿਕ ਪ੍ਰੀਖਿਆ, ਸਹਾਇਤਾ ਗੁਰਦੁਆਰਾ ਸਾਹਿਬਾਨ ਤੇ ਸਮਾਜ ਸੇਵੀ ਸੰਸਥਾਵਾਂ, ਧਾਰਮਿਕ ਵਿਦਿਆ ਆਦਿ ਹੁੰਦੇ ਹਨ।

ਸਿੱਖ ਧਰਮ ਦੇ ਪ੍ਰਚਾਰ ਪਸਾਰ ਵੱਲ ਮਾਣਯੋਗ ਪ੍ਰਧਾਨ ਸਾਹਿਬ ਦਾ ਵਿਸ਼ੇਸ਼ ਧਿਆਨ ਹੈ। ਇਸ ਲਈ ਧਰਮ ਪ੍ਰਚਾਰ ਕਮੇਟੀ ਰਾਹੀਂ ਲੜਕੀਆਂ ਨੂੰ ਮੁਫਤ ਵਿਦਿਆ ਦੇਣ ਦੀ ਸ਼ੁਰੂਆਤ ਕੀਤੀ ਜਾ ਚੁੱਕੀ ਹੈ। ਇਸ ਕਾਰਜ ਲਈ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਚੋਣ ਕਰ ਕੇ ਲੜਕੀਆਂ ਨੂੰ ਮੁਫਤ ਵਿਦਿਆ ਦੇਣ ਦੀ ਅਰੰਭਤਾ ਕੀਤੀ ਜਾ ਚੁੱਕੀ ਹੈ। ਹੁਣ ਤੱਕ ਇਨ੍ਹਾਂ ਦੋਵਾਂ ਅਦਾਰਿਆਂ ਵਿੱਚ ੩੩੨ ਲੜਕੀਆਂ ਨੇ ਦਾਖਲਾ ਲੈ ਲਿਆ ਹੈ। ਇਨ੍ਹਾਂ ਦੀਆਂ ਫੀਸਾਂ, ਖੁਰਾਕ ਅਤੇ ਰਿਹਾਇਸ਼ ਆਦਿ ਦਾ ਸਾਰਾ ਖ਼ਰਚ ਧਰਮ ਪ੍ਰਚਾਰ ਕਮੇਟੀ ਵੱਲੋਂ ਕੀਤਾ ਜਾ ਰਿਹਾ ਹੈ।ਇਸ ਸਾਲ ਦੇ ਬਜਟ ਵਿੱਚ ਇਸ ਖਰਚ ਲਈ ਦੋ ਕਰੋੜ ਰੁਪਏ ਰੱਖੇ ਗਏ ਹਨ।

ਇਸ ਬਜਟ ਦੇ ਖਰਚਿਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

ਭੇਟਾ ਰਹਿਤ ਗੁਰਮਤਿ ਸਾਹਿਤ, ਗੁਰਮਤਿ ਪ੍ਰਕਾਸ਼, ਗੁਰਮਤਿ ਗਿਆਨ, ਧਾਰਮਿਕ ਪ੍ਰੀਖਿਆ, ਪੱਤਰ ਵਿਹਾਰ ਕੋਰਸ, ਇਸ਼ਤਿਹਾਰਬਾਜ਼ੀ, ਸਿੱਖ ਮਿਸ਼ਨਰੀ ਕਾਲਜ, ਗੁਰਮਤਿ ਵਿਦਿਆਲੇ, ਦਫ਼ਤਰ ਦੀਆਂ

ਤਨਖਾਹਾਂ ਅਤੇ ਸਫਰ ਖਰਚ, ਬੀਮਾ ਆਦਿ ਲਈ ਅਠੱਤੀ ਕਰੋੜ ਤਿੰਨ ਲੱਖ ਸੱਤਰ ਹਜਾਰ ਰੁਪਏ ਕੇਵਲ ਰੱਖੇ ਗਏ ਹਨ।

* ਗੱਡੀਆਂ ਦੇ ਖਰਚ ਲਈ ਪਚਵਿੰਜਾ ਲੱਖ ਰੁਪਏ ਰੱਖੇ ਗਏ ਹਨ।

* ਮੁਕੱਦਮਿਆਂ ਦੇ ਖ਼ਰਚ ਲਈ ਸੱਠ ਲੱਖ ਰੁਪਏ ਰੱਖੇ ਗਏ ਹਨ।

* ਸ੍ਰੀ ਗੁਰੂ ਅਮਰਦਾਸ ਜੀ ਦਾ ੪੫੦ ਸਾਲਾ ਜੋਤੀ-ਜੋਤ ਦਿਵਸ ੧੭ ਅਤੇ ੧੮ ਸਤੰਬਰ ੨੦੨੪ ਨੂੰ ਆ ਰਿਹਾ ਹੈ। ਗੁਰਦੁਆਰਾ ਸ੍ਰੀ ਬਾਉਲੀ ਸਾਹਿਬ,ਸ੍ਰੀ ਗੋਇੰਦਵਾਲ ਸਾਹਿਬ (ਤਰਨ ਤਾਰਨ) ਵਿਖੇ ਇਸ ਦਿਵਸ ਨੂੰ ਸ਼ਤਾਬਦੀ ਦੇ ਰੂਪ ਵਿੱਚ ਵੱਡੇ ਪੱਧਰ 'ਤੇ ਮਨਾਉਣ ਲਈ ਰੂਪ-ਰੇਖਾ ਤਿਆਰ ਕੀਤੀ ਜਾ ਚੁੱਕੀ ਹੈ। ਇਸ ਕਾਰਜ ਲਈ ਤਿੰਨ ਕਰੋੜ ਰੁਪਏ ਰੱਖੇ ਗਏ ਹਨ।

* ਪ੍ਰਚਾਰਕ, ਕਵੀਸ਼ਰ ਅਤੇ ਢਾਡੀ ਸਾਹਿਬਾਨ ਦੀਆਂ ਤਨਖਾਹਾਂ ਲਈ ਬਾਰ੍ਹਾਂ ਕਰੋੜ ਪੰਝੱਤਰ ਲੱਖ ਰੁਪਏ ਰੱਖੇ ਗਏ ਹਨ।

* ਗੁਰਮਤਿ ਪ੍ਰਚਾਰ ਲਹਿਰ ਲਈ ਇੱਕ ਕਰੋੜ ਚੌਦਾਂ ਲੱਖ ਪਚਾਨਵੇਂ ਹਜਾਰ ਰੁਪਏ ਰੱਖੇ ਗਏ ਹਨ।

* ਨਿਸ਼ਚੈ ਪ੍ਰਸ਼ਾਸ਼ਕੀ ਸੇਵਾਵਾਂ ਸਿਖਲਾਈ ਕੇਂਦਰ ਲਈ ਵਿਦਿਆ ਫੰਡ ਨੂੰ ਸਹਾਇਤਾ ਦੇਣ ਲਈ ਦੋ ਕਰੋੜ ਰੁਪਏ ਰੱਖੇ ਗਏ ਹਨ।

* ਪੰਜਾਬ ਤੋਂ ਬਾਹਰ ਸਿੱਖ ਮਿਸ਼ਨਾਂ ਦੀਆਂ ਤਨਖਾਹਾਂ, ਧਾਰਮਿਕ ਦੀਵਾਨ, ਗੁਰਮਤਿ ਕੈਂਪ, ਸਫਰ ਖਰਚ ਆਦਿ ਲਈ ਨੌਂ ਕਰੋੜ ਪੰਦਰਾਂ ਲੱਖ ਪੰਝੱਤਰ ਹਜ਼ਾਰ ਰੁਪਏ ਰੱਖੇ ਗਏ ਹਨ।

* ਸਹਾਇਤਾ ਅੰਮ੍ਰਿਤਧਾਰੀ ਵਿਦਿਆਰਥੀਆਂ ਦੇ ਵਜ਼ੀਫੇ (ਸ਼੍ਰੋ. ਗੁ. ਪ੍ਰ. ਕਮੇਟੀ ਦੇ ਸਕੂਲਾਂ/ਕਾਲਜਾਂ) ਲਈ ਦੋ ਕਰੋੜ ਪੰਜਾਹ ਲੱਖ ਰੁਪਏ ਰੱਖੇ ਗਏ ਹਨ।

* ਸਹਾਇਤਾ ਸਿਕਲੀਗਰ ਵਣਜਾਰੇ ਸਿੱਖਾਂ, ਗੁਰਦੁਆਰਾ ਸਾਹਿਬਾਨ ਪੰਜਾਬ ਅਤੇ ਪੰਜਾਬ ਤੋਂ ਬਾਹਰਲੇ ਸੂਬਿਆਂ ਦੇ ਸਕੂਲ/ਕਾਲਜਾਂ, ਯੂਨੀਵਰਸਿਟੀ, ਸਹਾਇਤਾ ਧਾਰਮਿਕ ਪੰਥਕ ਸਮਾਜ ਸੇਵੀ ਸੰਸਥਾਵਾਂ ਅਤੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, ਖੇਡ ਵਿਭਾਗ (ਵਿੱਦਿਆ ਫੰਡ), ਗੁਰਦੁਆਰਾ ਪ੍ਰਿੰਟਿੰਗ ਪ੍ਰੈੱਸ ਅਤੇ ਵਿਦਿਅਕ ਅਦਾਰੇ (ਫੀਸਾਂ) ਆਦਿ ਲਈ ਤੇਰਾਂ ਕਰੋੜ ਪੰਜਾਹ ਲੱਖ ਰੁਪਏ ਕੇਵਲ ਰੱਖੇ ਗਏ ਹਨ।

* ਵਿਦੇਸ਼ਾਂ ਵਿੱਚ ਸਿੱਖ ਧਰਮ ਨੂੰ ਪ੍ਰਫੁੱਲਤ ਕਰਨ ਲਈ ਵਿਦੇਸ਼ ਵਿੱਚ ਪ੍ਰਚਾਰ ਕੇਂਦਰ ਸਥਾਪਤ ਕਰਨ ਲਈ ਅੱਠ ਕਰੋੜ ਛਿਅੱਤਰ ਲੱਖ ਰੁਪਏ ਰੱਖੇ ਗਏ ਹਨ।

* ਨਵੀਆਂ ਇਮਾਰਤਾਂ (ਸਮੇਤ ਇਮਾਰਤ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਬਹਾਦਰਗੜ੍ਹ, ਪਟਿਆਲਾ ਅਤੇ ਇਮਾਰਤ ਗੁਰਦੁਆਰਾ ਸਾਹਿਬ ਅਤੇ ਸਿੱਖ ਮਿਸ਼ਨ ਜੰਮੂ-ਕਸ਼ਮੀਰ) ਦਫ਼ਤਰ ਸਿੱਖ ਮਿਸ਼ਨ, ਸਿੱਖ ਮਿਸ਼ਨਰੀ ਕਾਲਜ, ਗੁਰਮਤਿ ਵਿਦਿਆਲਿਆਂ ਲਈ ਸਾਮਾਨ, ਕਿਤਾਬਾਂ ਗੁਰਮਤਿ ਸਾਹਿਤ, ਨਵੀਆਂ ਗੱਡੀਆਂ (ਪੂੰਜੀਗਤ ਖ਼ਰਚਿਆਂ ਲਈ) ਆਦਿ ਲਈ ਨੌਂ ਕਰੋੜ ਚੌਵੀ ਲੱਖ ਰੁਪਏ ਕੇਵਲ ਰੱਖੇ ਗਏ ਹਨ।

**ਬਜਟ ਭਾਗ 'ੲ' (ਗੁਰਦੁਆਰਾ ਸਾਹਿਬਾਨ ਦਫਾ-੮੫)**

ਹੁਣ ਮੈਂ ਆਪ ਜੀ ਦੀ ਸੇਵਾ ਵਿਚ ਗੁਰਦੁਆਰਾ ਸਾਹਿਬਾਨ ਦਫਾ-੮੫ ਦੇ ਬਜਟ ਪੇਸ਼ ਕਰ ਰਿਹਾ ਹਾਂ। ਜਿਸ ਤਰ੍ਹਾਂ ਸ਼ੁਰੂ ਵਿੱਚ ਦੱਸਿਆ ਗਿਆ ਹੈ ਕਿ ਗੁਰਦੁਆਰਾ ਸਾਹਿਬਾਨ ਦੀ ਆਮਦਨ ਸੰਗਤਾਂ ਵੱਲੋਂ ਸ਼ਰਧਾ ਸਤਿਕਾਰ ਨਾਲ ਆਪਣੀ ਕਿਰਤ ਕਮਾਈ ਵਿਚੋਂ ਅਰਪਨ ਕੀਤੀ ਦਰਸ਼ਨੀ ਭੇਟਾ ਅਤੇ ਲੰਗਰ, ਕੜਾਹਿ ਪ੍ਰਸ਼ਾਦਿ ਆਦਿ ਲਈ ਭੇਟ ਕੀਤੀ ਮਾਇਆ ਹੀ ਹੁੰਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਨ੍ਹਾਂ ਗੁਰਦੁਆਰਾ ਸਾਹਿਬਾਨ ਤੋਂ ਕੇਵਲ ਨੀਯਤ ਫੰਡ ਹੀ ਆਉਂਦੇ ਹਨ। ਬਾਕੀ ਰਕਮ ਗੁਰਦੁਆਰਾ ਸਾਹਿਬਾਨ ਦੇ ਵੱਖ-ਵੱਖ ਕਾਰਜਾਂ ਜਿਵੇਂ ਲੰਗਰ, ਬਿਜਲੀ ਦੇ ਖਰਚ, ਗੁਰਮਤਿ ਸਮਾਗਮਾਂ, ਮੇਲੇ-ਗੁਰਪੁਰਬਾਂ

ਦੇ ਖਰਚ, ਇਮਾਰਤਾਂ ਦੇ ਨਵ-ਨਿਰਮਾਣ ਅਤੇ ਮੁਲਾਜ਼ਮਾਂ ਦੀ ਤਨਖਾਹ ਆਦਿ ਪੁਰ ਖਰਚ ਕੀਤੀ ਜਾਂਦੀ ਹੈ।

ਗੁਰੂ ਘਰਾਂ ਵਿੱਚ ਨਤਮਸਤਕ ਹੋਣ ਵਾਲੀ ਸੰਗਤ ਦੀ ਗਿਣਤੀ ਵਿੱਚ ਰੋਜ਼ਾਨਾ ਵਾਧਾ ਹੋ ਰਿਹਾ ਹੈ। ਗੁਰੂ ਘਰਾਂ ਵਿੱਚ ਰਾਤ ਦਾ ਵਿਸ਼ਰਾਮ ਕਰਨ ਵਾਲੀ ਸੰਗਤ ਦੀ ਸਹੂਲਤ ਲਈ ਨਵੀਆਂ ਸਰਾਵਾਂ ਦੀ ਉਸਾਰੀ ਕੀਤੀ ਜਾ ਰਹੀ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਭਾਈ ਜੈਤਾ ਜੀ ਨਿਵਾਸ, ਬਾਬਾ ਬਸੰਤ ਸਿੰਘ ਜੀ ਨਿਵਾਸ ਅਤੇ ਭਗਤ ਨਾਮਦੇਵ ਜੀ ਨਿਵਾਸ ਦੀ ਉਸਾਰੀ ਕੀਤੀ ਜਾ ਰਹੀ ਹੈ। ਇਨ੍ਹਾਂ ਸਰਾਵਾਂ ਵਿੱਚੋਂ ੯੮ ਕਮਰਿਆਂ ਵਾਲੀ ਬਾਬਾ ਬਸੰਤ ਸਿੰਘ ਜੀ ਨਿਵਾਸ ਪਹਿਲੀ ਛੱਤ ਦਾ ਲੈਂਟਰ ਪੈ ਚੁੱਕਾ ਹੈ ਅਤੇ ਅਗਲੀ ਉਸਾਰੀ ਦਾ ਕੰਮ ਤੇਜ਼ੀ ਨਾਲ ਚੱਲ ਰਿਹਾ ਹੈ।ਭਗਤ ਨਾਮਦੇਵ ਜੀ ਨਿਵਾਸ ਦੇ ੮੭ ਕਮਰਿਆਂ ਵਾਲੀ ਸਰਾਂ ਦੀਆਂ ਚਾਰ ਮੰਜ਼ਲਾਂ ਉਪਰ ਲੈਂਟਰ ਪੈ ਚੁੱਕਾ ਹੈ, ਜਲਦੀ ਹੀ ਇਸ ਨੂੰ ਯਾਤਰੂਆਂ ਦੀ ਰਿਹਾਇਸ਼ ਲਈ ਤਿਆਰ ਕਰਵਾਕੇ ਵਰਤੋਂ ਵਿੱਚ ਲਿਆਂਦਾ ਜਾਵੇਗਾ। ਇਸੇ ਤਰ੍ਹਾਂ ੯੩ ਕਮਰਿਆਂ ਵਾਲੀ ਭਾਈ ਜੈਤਾ ਜੀ ਨਿਵਾਸ ਦੀਆਂ ਛੇ ਮੰਜ਼ਲਾਂ ਉਪਰ ਛੱਤਾਂ ਪੈ ਚੁੱਕੀਆਂ ਹਨ ਅਤੇ ਇਹ ਸਰਾਂ ਵੀ ਜਲਦੀ ਹੀ ਸੰਗਤ ਦੀ ਰਿਹਾਇਸ਼ ਲਈ ਵਰਤੀ ਜਾਵੇਗੀ। ਇਸ ਸਾਲ ਦੇ ਬਜਟ ਵਿੱਚ ਇਸ ਕਾਰਜ ਲਈ ਉਨੀ ਕਰੋੜ ਰੁਪਏ ਰੱਖੇ ਗਏ ਹਨ।

ਸੰਗਤਾਂ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਤਰਨ ਤਾਰਨ ਸਾਹਿਬ ਅਤੇ ਕਪੂਰਥਲਾ ਜ਼ਿਲ੍ਹਿਆਂ ਵਿੱਚ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਕਰਵਾਉਣ ਲਈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵੱਲੋਂ ਫਰੀ ਬੱਸ ਸੇਵਾ ਚਲਾਈ ਜਾ ਰਹੀ ਹੈ।ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਰਸ਼ਨ ਕਰਨ ਆਉਣ ਵਾਲੀਆਂ ਸੰਗਤ ਦੀ ਸਹੂਲਤ ਲਈ ਏਅਰਪੋਰਟ, ਰੇਲਵੇ ਸਟੇਸ਼ਨ ਅਤੇ ਬੱਸ ਅੱਡੇ ਤੱਕ ਮੁਫਤ ਬੱਸਾਂ ਵੀ ਚਲਾਈਆਂ ਜਾ ਰਹੀਆਂ ਹਨ।

ਸਿੱਖ ਗੁਰਦੁਆਰਾ ਐਕਟ ਦੀ ਧਾਰਾ ੮੫ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ੭੦ ਗੁਰਦੁਆਰਾ ਸਾਹਿਬਾਨ ਹਨ ਅਤੇ ੨ ਸਿੱਧੇ ਪ੍ਰਬੰਧ ਵਾਲੇ ਗੁਰਦੁਆਰਾ ਸਾਹਿਬਾਨ ਆਉਂਦੇ ਹਨ। ਇਨ੍ਹਾਂ ਗੁਰਦੁਆਰਾ ਸਾਹਿਬਾਨ ਦੀ ਕੁੱਲ ਗਿਣਤੀ ੭੨ ਹੈ।ਇਨ੍ਹਾਂ ੭੨ ਗੁਰਦੁਆਰਾ ਸਾਹਿਬਾਨ ਦਾ ਕੁੱਲ ਬਜਟ ਨੌਂ ਅਰਬ ਚੁਰਾਨਵੇਂ ਕਰੋੜ ਇਕਵਿੰਜਾ ਲੱਖ ਰੁਪਏ ਦਾ ਹੈ।

**ਗੁਰਦੁਅਰਾ ਸਾਹਿਬਾਨ ਦਫਾ-੮੫ ਦੇ ਬਜਟ ਦਾ ਸੰਖੇਪ ਵੇਰਵਾ ਇਸ ਪ੍ਰਕਾਰ ਹੈ:-**

| | |
|---|---|
| ੧. ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ | = ਚਾਰ ਅਰਬ ਪਚਵਿੰਜਾ ਕਰੋੜ ਰੁਪਏ |
| ੨. ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ | = ਉਨਾਸੀ ਕਰੋੜ ਰੁਪਏ |
| ੩. ਗੁਰਦੁਆਰਾ ਸ੍ਰੀ ਫਤਿਹਗੜ੍ਹ ਸਾਹਿਬ | = ਸੱਠ ਕਰੋੜ ਰੁਪਏ |
| ੪. ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਪਟਿਆਲਾ | = ਬੱਤੀ ਕਰੋੜ ਅੱਸੀ ਲੱਖ ਰੁਪਏ |
| ੫. ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਠੱਠਾ, (ਤਰਨ ਤਾਰਨ) | = ਛੱਤੀ ਕਰੋੜ ਤੀਹ ਲੱਖ ਰੁਪਏ |
| ੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਬਾਬਾ ਬਕਾਲਾ | = ਛੱਤੀ ਕਰੋੜ ਰੁਪਏ |
| ੭. ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ | = ਉੰਨੀ ਕਰੋੜ ਸੱਠ ਲੱਖ ਰੁਪਏ |
| ੮. ਸ੍ਰੀ ਦਰਬਾਰ ਸਾਹਿਬ ਤਰਨ ਤਾਰਨ | = ਵੀਹ ਕਰੋੜ ਨੱਬੇ ਲੱਖ ਰੁਪਏ |
| ੯. ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ | = ਪੰਝੀ ਕਰੋੜ ਰੁਪਏ |
| ੧੦.ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਗੋਇੰਦਵਾਲ ਸਾਹਿਬ | = ਚੌਦਾਂ ਕਰੋੜ ਦਸ ਲੱਖ ਰੁਪਏ |

੧੧. ਗੁਰਦੁਆਰਾ ਮੰਜੀ ਸਾਹਿਬ ਆਲਮਗੀਰ ਲੁਧਿਆਣਾ = ਗਿਆਰਾਂ ਕਰੋੜ ਵੀਹ ਲੱਖ ਰੁਪਏ
੧੨. ਗੁਰਦੁਆਰਾ ਬਾਬਾ ਬੁੱਢਾ ਜੀ ਰਾਮਦਾਸ, ਅੰਮ੍ਰਿਤਸਰ = ਬਾਰਾਂ ਕਰੋੜ ਸੱਤਰ ਲੱਖ ਰੁਪਏ
੧੩. ਗੁਰਦੁਆਰਾ ਸ੍ਰੀ ਅੰਬ ਸਾਹਿਬ ਪਾਤਸ਼ਾਹੀ ਸੱਤਵੀਂ ਲੰਬੇ, ਮੁਹਾਲੀ = ਸੱਤ ਕਰੋੜ ਇਕੱਤੀ ਲੱਖ ਰੁਪਏ
੧੪. ਸ੍ਰੀ ਦਰਬਾਰ ਸਾਹਿਬ ਸ੍ਰੀ ਮੁਕਤਸਰ ਸਾਹਿਬ = ਗਿਆਰਾਂ ਕਰੋੜ ਪੰਜਾਹ ਲੱਖ ਰੁਪਏ
੧੫. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਤੇ ਦਸਵੀਂ ਕਟਾਣਾ = ਅੱਠ ਕਰੋੜ ਸਤਾਹਠ ਲੱਖ ਰੁਪਏ
੧੬. ਗੁਰਦੁਆਰਾ ਸ੍ਰੀ ਮੰਜੀ ਸਾਹਿਬ ਪਾਤਸ਼ਾਹੀ ਛੇਵੀਂ ਕੋਟਾਂ, ਲੁਧਿਆਣਾ = ਅੱਠ ਕਰੋੜ ਚਾਲੀ ਲੱਖ ਰੁਪਏ
੧੭. ਗੁਰਦੁਆਰਾ ਸ੍ਰੀ ਛੇਹਰਟਾ ਸਾਹਿਬ ਪਾਤਸ਼ਾਹੀ ਛੇਵੀਂ ਸ੍ਰੀ ਅੰਮ੍ਰਿਤਸਰ = ਅੱਠ ਕਰੋੜ ਚਾਲੀ ਲੱਖ ਰੁਪਏ
੧੮. ਗੁਰਦੁਆਰਾ ਸ੍ਰੀ ਟਾਹਲੀਆਣਾ ਸਾਹਿਬ ਪਾਤਸ਼ਾਹੀ ਦਸਵੀਂ ਰਾਏਕੋਟ = ਸੱਤ ਕਰੋੜ ਰੁਪਏ
੧੯. ਗੁਰਦੁਆਰਾ ਬਾਬਾ ਗਾਂਧਾ ਸਿੰਘ ਜੀ ਬਰਨਾਲਾ = ਛੇ ਕਰੋੜ ਬਾਨਵੇਂ ਲੱਖ ਰੁਪਏ
੨੦. ਗੁਰਦੁਆਰਾ ਚਰਨ ਕੰਵਲ ਮਾਛੀਵਾੜਾ ਲੁਧਿਆਣਾ = ਛੇ ਕਰੋੜ ਵੀਹ ਲੱਖ ਰੁਪਏ
੨੧. ਗੁਰਦੁਆਰਾ ਸ੍ਰੀ ਬਾਰਠ ਸਾਹਿਬ ਜਿਲ੍ਹਾ ਪਠਾਨਕੋਟ = ਸੱਤ ਕਰੋੜ ਅਠਾਹਠ ਲੱਖ ਰੁਪਏ
੨੨. ਗੁਰਦੁਆਰਾ ਸ੍ਰੀ ਚਮਕੌਰ ਸਾਹਿਬ (ਰੋਪੜ) = ਸੱਤ ਕਰੋੜ ਛਿਅੱਤਰ ਲੱਖ ਰੁਪਏ
੨੩. ਗੁਰਦੁਆਰਾ ਸ੍ਰੀ ਭੱਠਾ ਸਾਹਿਬ ਪਾਤਸ਼ਾਹੀ ਦਸਵੀਂ ਰੋਪੜ = ਪੰਜ ਕਰੋੜ ਤੀਹ ਲੱਖ ਰੁਪਏ
੨੪. ਗੁਰਦੁਆਰਾ ਗੁਰੂਸਰ ਜਾਮਨੀ ਸਾਹਿਬ ਬਜ਼ੀਦਪੁਰ ਫਿਰੋਜਪੁਰ = ਛੇ ਕਰੋੜ ਅਠਤਾਲੀ ਲੱਖ ਰੁਪਏ
੨੫. ਗੁਰਦੁਆਰਾ ਸਾਹਿਬ ਗੋਬਿੰਦ ਨਗਰ ਪਾਤਸ਼ਾਹੀ ਦਸਵੀਂ ਹਾਜੀਰਤਨ ਅਤੇ ਕਿਲਾ ਮੁਬਾਰਕ (ਬਠਿੰਡਾ) = ਪੰਜ ਕਰੋੜ ਇੱਕ ਲੱਖ ਰੁਪਏ
੨੬. ਗੁਰਦੁਆਰਾ ਸ਼ਹੀਦਾਂ ਲੱਧੇਵਾਲ, ਮਾਹਿਲਪੁਰ, ਹੁਸ਼ਿਆਰਪੁਰ = ਪੰਜ ਕਰੋੜ ਦੋ ਲੱਖ ਰੁਪਏ
੨੭. ਗੁਰਦੁਆਰਾ ਜਨਮ ਅਸਥਾਨ ਬਾਬਾ ਬੁੱਢਾ ਸਾਹਿਬ ਕੱਥੂਨੰਗਲ = ਚਾਰ ਕਰੋੜ ਇਕੱਤੀ ਲੱਖ ਰੁਪਏ
੨੮. ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਡੇਰਾ ਬਾਬਾ ਨਾਨਕ = ਪੰਜ ਕਰੋੜ ਤੇਤੀ ਲੱਖ ਰੁਪਏ
੨੯. ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ, ਹੁਸ਼ਿਆਰਪੁਰ = ਚਾਰ ਕਰੋੜ ਅਠਵਿੰਜਾ ਲੱਖ ਰੁਪਏ
੩੦. ਗੁਰਦੁਆਰਾ ਸ੍ਰੀ ਕੰਧ ਸਾਹਿਬ ਬਟਾਲਾ = ਤਿੰਨ ਕਰੋੜ ਸੰਤਾਲੀ ਲੱਖ ਰੁਪਏ
੩੧. ਗੁਰਦੁਆਰਾ ਸ੍ਰੀ ਨਾਨਕਿਆਣਾ ਸਾਹਿਬ ਸੰਗਰੂਰ = ਦੋ ਕਰੋੜ ਉਨਾਸੀ ਲੱਖ ਰੁਪਏ
੩੨. ਗੁਰਦੁਆਰਾ ਸਾਹਿਬ ਗੁਰੂ ਕਾ ਬਾਗ, ਘੁੱਕੇਵਾਲੀ = ਦੋ ਕਰੋੜ ਪੈਂਹਠ ਲੱਖ ਰੁਪਏ
੩੩. ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਬਹਾਦਰਗੜ੍ਹ (ਪਟਿਆਲਾ) = ਦੋ ਕਰੋੜ ਛਿਆਹਠ ਲੱਖ ਰੁਪਏ
੩੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ,

ਦਸਵੀਂ ਭਦੌੜ ਗਹਿਲ = ਦੋ ਕਰੋੜ ਛਪਿੰਜਾ ਲੱਖ ਰੁਪਏ
੩੫.ਗੁਰਦੁਆਰਾ ਸ੍ਰੀ ਥੰਮ੍ਹ ਜੀ ਸਾਹਿਬ ਕਰਤਾਰਪੁਰ (ਜਲੰਧਰ)= ਦੋ ਕਰੋੜ ਪਚਵਿੰਜਾ ਲੱਖ ਰੁਪਏ
੩੬.ਗੁਰਦੁਆਰਾ ਸ੍ਰੀ ਸੁਖਚੈਨਆਣਾ ਸਾਹਿਬ ਫਗਵਾੜਾ = ਦੋ ਕਰੋੜ ਸੱਤਰ ਲੱਖ ਰੁਪਏ
੩੭. ਗੁਰਦੁਆਰਾ ਸਾਹਿਬ ਗੁਰੂਸਰ ਸਤਲਾਣੀ ਪਾਤਸ਼ਾਹੀ ਛੇਵੀਂ ਹੁਸ਼ਿਆਰ ਨਗਰ (ਅੰਮ੍ਰਿਤਸਰ) = ਦੋ ਕਰੋੜ ਸਤੱਤਰ ਲੱਖ ਰੁਪਏ
੩੮. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਹੇਰਾਂ (ਲੁਧਿਆਣਾ) = ਦੋ ਕਰੋੜ ਪੰਝੱਤਰ ਲੱਖ ਰੁਪਏ
੩੯. ਗੁਰਦੁਆਰਾ ਸ੍ਰੀ ਬੁਰਜ ਸਾਹਿਬ ਧਾਰੀਵਾਲ (ਗੁਰਦਾਸਪੁਰ) = ਦੋ ਕਰੋੜ ਸੱਤਰ ਲੱਖ ਰੁਪਏ
੪੦.ਗੁਰਦੁਆਰਾ ਸ੍ਰੀ ਅੱਚਲ ਸਾਹਿਬ ਸਲੋਚਾਹਲ (ਬਟਾਲਾ) = ਦੋ ਕਰੋੜ ਅਠਾਰਾਂ ਲੱਖ ਰੁਪਏ
੪੧.ਗੁਰਦੁਆਰਾ ਬਾਬਾ ਬੁੱਢਾ ਜੀ, ਤੇਜਾ ਕਲਾਂ (ਗੁਰਦਾਸਪੁਰ) = ਇਕ ਕਰੋੜ ਛਿਅੱਤਰ ਲੱਖ ਰੁਪਏ
੪੨. ਗੁਰਦੁਆਰਾ ਡੇਰਾ ਬਾਬਾ ਅਜਾਪਾਲ ਸਿੰਘ ਜੀ ਨਾਭਾ (ਪਟਿਆਲਾ) = ਦੋ ਕਰੋੜ ਇੱਕਤਾਲੀ ਲੱਖ ਰੁਪਏ
੪੩. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਗੁਰੂਸਰ ਕਾਉਂਕੇ (ਲੁਧਿਆਣਾ) = ਇੱਕ ਕਰੋੜ ਪੰਜਾਸੀ ਲੱਖ ਰੁਪਏ
੪੪.ਗੁਰਦੁਆਰਾ ਸਾਹਿਬ ਚੁੱਲੇ ਬਾਬਾ ਆਲਾ ਸਿੰਘ ਜੀ ਲੌਂਗੋਵਾਲ = ਇੱਕ ਕਰੋੜ ਛਿਆਨਵੇਂ ਲੱਖ ਰੁਪਏ
੪੫.ਗੁਰਦੁਆਰਾ ਸੰਨ੍ਹ ਸਾਹਿਬ ਬਾਸਰਕੇ ਗਿੱਲਾਂ, ਅੰਮ੍ਰਿਤਸਰ = ਇੱਕ ਕਰੋੜ ਚੌਂਹਠ ਲੱਖ ਰੁਪਏ
੪੬.ਗੁਰਦੁਆਰਾ ਬਾਬਾ ਬੀਰ ਸਿੰਘ ਜੀ ਰੱਤੋਕੇ (ਤਰਨ ਤਾਰਨ) = ਦੋ ਕਰੋੜ ਗਿਆਰਾਂ ਲੱਖ ਰੁਪਏ
੪੭. ਗੁਰਦੁਆਰਾ ਲੋਹਗੜ੍ਹ ਸਾਹਿਬ ਦੀਨਾ ਪਾਤਸ਼ਾਹੀ ਦਸਵੀਂ (ਮੋਗਾ) = ਇੱਕ ਕਰੋੜ ਚੌਂਹਠ ਲੱਖ ਰੁਪਏ
੪੮. ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਮੌ ਸਾਹਿਬ (ਫਿਲੌਰ) = ਇੱਕ ਕਰੋੜ ਸਤਾਹਠ ਲੱਖ ਰੁਪਏ
੪੯. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਤੇ ਨੌਵੀਂ ਕਰਹਾਲੀ = ਦੋ ਕਰੋੜ ਚੌਂਤੀ ਲੱਖ ਰੁਪਏ
੫੦. ਗੁਰਦੁਆਰਾ ਸਾਹਿਬ ਗੁਰੂਸਰ ਪਾਤਸ਼ਾਹੀ ਛੇਵੀਂ ਮਹਿਰਾਜ (ਬਠਿੰਡਾ) = ਇੱਕ ਕਰੋੜ ਪੰਜਾਹ ਲੱਖ ਰੁਪਏ
੫੧.ਗੁਰਦੁਆਰਾ ਨਾਨਕਸਰ ਸਾਹਿਬ ਪਾਤਸ਼ਾਹੀ ਪਹਿਲੀ ਵੇਰਕਾ = ਦੋ ਕਰੋੜ ਪੰਜ ਲੱਖ ਰੁਪਏ
੫੨. ਗੁਰਦੁਆਰਾ ਸ੍ਰੀ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਦਸਵੀਂ ਮੂਲੋਵਾਲ = ਇਕ ਕਰੋੜ ਚੌਂਤੀ ਲੱਖ ਰੁਪਏ
੫੩.ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਗੁਰੂਸਰ

ਹੰਢਿਆਇਆ (ਸੰਗਰੂਰ) = ਇਕ ਕਰੋੜ ਛਿਆਲੀ ਲੱਖ ਰੁਪਏ

੫੪.ਗੁਰਦੁਆਰਾ ਪ੍ਰਕਾਸ਼ ਅਸਥਾਨ ਭਾਈ ਲਾਲੂ ਜੀ ਡੱਲਾ, (ਕਪੂਰਥਲਾ) = ਇਕ ਕਰੋੜ ਸੱਠ ਲੱਖ ਰੁਪਏ

੫੫.ਗੁਰਦੁਆਰਾ ਗੰਗਸਰ ਸਾਹਿਬ ਪਾਤਸ਼ਾਹੀ ਦਸਵੀਂ ਜੈਤੋ (ਫਰੀਦਕੋਟ) = ਇੱਕ ਕਰੋੜ ਪੈਂਤੀ ਲੱਖ ਰੁਪਏ

੫੬.ਗੁਰਦੁਆਰਾ ਚੋਹਲਾ ਸਾਹਿਬ ਪਾਤਸ਼ਾਹੀ ਪੰਜਵੀਂ (ਤਰਨ ਤਾਰਨ) = ਦੋ ਕਰੋੜ ਇੱਕੀ ਲੱਖ ਰੁਪਏ

੫੭.ਗੁਰਦੁਆਰਾ ਬਾਬਾ ਸੰਗ ਜੀ, ਢੇਸੀਆਂ ਸੰਗ (ਫਿਲੌਰ) = ਇੱਕ ਕਰੋੜ ਰੁਪਏ

੫੮.ਗੁਰਦੁਆਰਾ ਭਾਈ ਤਾਰਾ ਸਿੰਘ ਜੀ ਸ਼ਹੀਦ ਪਿੰਡ ਵਾਂ = ਇੱਕ ਕਰੋੜ ਚੌਦਾਂ ਲੱਖ ਰੁਪਏ

੫੯. ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ ਓਠੀਆਂ, ਬਟਾਲਾ = ਇੱਕ ਕਰੋੜ ਅਠਾਈ ਲੱਖ ਰੁਪਏ

੬੦.ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ ਜੀਂਦੋਵਾਲ ਬੰਗਾ = ਇੱਕ ਕਰੋੜ ਸਤਾਈ ਲੱਖ ਰੁਪਏ

੬੧.ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਭੀਖੀ (ਮਾਨਸਾ) = ਇੱਕ ਕਰੋੜ ਗਿਆਰਾਂ ਲੱਖ ਰੁਪਏ

੬੨.ਗੁਰਦੁਆਰਾ ਸ੍ਰੀ ਗੋਬਿੰਦਗੜ੍ਹ ਸਾਹਿਬ ਪਾ:ਛੇਵੀਂ, ਦਸਵੀਂ ਰਾਣਵਾਂ = ਨੱਬੇ ਲੱਖ ਰੁਪਏ

੬੩.ਗੁਰਦੁਆਰਾ ਸ੍ਰੀ ਰੇਰੂ ਸਾਹਿਬ ਪਾਤਸ਼ਾਹੀ ਦਸਵੀਂ ਰਾਮਪੁਰ = ਇਕਾਨਵੇਂ ਲੱਖ ਰੁਪਏ

੬੪.ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਪਾਤਸ਼ਾਹੀ ਛੇਵੀਂ, ਨਡਾਲਾ = ਇੱਕ ਕਰੋੜ ਛੱਬੀ ਲੱਖ ਰੁਪਏ

੬੫.ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਗੁਰੂਸਰ ਸੁਧਾਰ (ਲੁਧਿਆਣਾ) = ਇੱਕ ਕਰੋੜ ਇੱਕੀ ਲੱਖ ਰੁਪਏ

੬੬.ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਭਵਾਨੀਗੜ੍ਹ (ਸੰਗਰੂਰ) = ਇੱਕ ਕਰੋੜ ਤੇਈ ਲੱਖ ਰੁਪਏ

੬੭.ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਤੇ ਦਸਵੀਂ ਭਗਤਾ ਭਾਈ ਕਾ = ਇੱਕ ਕਰੋੜ ਸੈਂਤੀ ਲੱਖ ਰੁਪਏ

੬੮.ਗੁਰਦੁਆਰਾ ਡੇਹਰਾ ਸਾਹਿਬ ਸਤਿਕਰਤਾਰੀਆਂ (ਬਟਾਲਾ) = ਇੱਕ ਕਰੋੜ ਰੁਪਏ

੬੯.ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ ਪੰਚਾਇਤੀ ਬਿਲਗਾ (ਜਲੰਧਰ) = ਸੱਠ ਲੱਖ ਰੁਪਏ

੭੦. ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਬਰਗਾੜੀ (ਫਰੀਦਕੋਟ) = ਤਰੇਂਹਠ ਲੱਖ ਰੁਪਏ

ਜੋੜ ਗੁਰਦੁਆਰਾ ਸਾਹਿਬਾਨ ਦਫਾ ੮੫ :- ਨੌਂ ਅਰਬ ਬਾਨਵੇਂ ਕਰੋੜ ਪੰਜ ਲੱਖ ਰੁਪਏ।

**ਗੁਰਦੁਆਰਾ ਸਾਹਿਬਾਨ ਸਿੱਧਾ ਪ੍ਰਬੰਧ ਦਫਾ - ੮੫**

੧. ਗੁਰਦੁਆਰਾ ਸਾਹਿਬ ਬਾਗ ਸ਼ਹੀਦਾਂ, ਬੁੜੈਲ ਸੈਕਟਰ-੪੪, ਚੰਡੀਗੜ੍ਹ = ਇੱਕ ਕਰੋੜ ਇੱਕ ਲੱਖ ਰੁਪਏ

੨. ਗੁਰਦੁਆਰਾ ਸਾਹਿਬ ਸੁਖਚੈਨ ਦਾਸ ਜੀ ਬਾਜਵਾਂ ਕਲਾਂ, ਸ਼ਾਹਕੋਟ = ਇੱਕ ਕਰੋੜ ਪੰਜਤਾਲੀ ਲੱਖ ਰੁਪਏ

ਜੋੜ ਗੁਰਦੁਆਰਾ ਸਾਹਿਬਾਨ ਦਫਾ ੮੫ ਸਿੱਧਾ ਪ੍ਰਬੰਧ = ਦੋ ਕਰੋੜ ਛਿਆਲੀ ਲੱਖ ਰੁਪਏ।

ਕੁੱਲ ਜੋੜ ਗੁਰਦੁਆਰਾ ਸਾਹਿਬਾਨ ਦਫਾ-੮੫ ਅਤੇ ਸਿੱਧਾ ਪ੍ਰਬੰਧ = ਨੌਂ ਅਰਬ ਚੁਰਾਨਵੇਂ ਕਰੋੜ ਇਕਵੰਜਾ ਲੱਖ ਰੁਪਏ ਰੁਪਏ।

**(ੳ) ਗੁਰਦੁਆਰਾ ਸਾਹਿਬਾਨ ਦਫਾ-੮੫ ਅਤੇ ਸਿੱਧਾ ਪ੍ਰਬੰਧ ਦੇ ਰੁਟੀਨ ਖਰਚਿਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ।**

**(੧) ਤਨਖਾਹ ਸਟਾਫ :-**

ਗੁਰਦੁਆਰਾ ਸਾਹਿਬਾਨ ਦਫਾ-੮੫ ਦੇ ਸਟਾਫ ਦੀਆਂ ਤਨਖਾਹਾਂ ਲਈ ਦੋ ਅਰਬ ਅਠਵਿੰਜਾ ਕਰੋੜ ਸੰਤਾਲੀ ਲੱਖ ਚਾਲੀ ਹਜਾਰ ਰੁਪਏ ਰੱਖੇ ਗਏ ਹਨ।

**(੨) ਖਰਚ ਕੜਾਹ ਪ੍ਰਸ਼ਾਦਿ :-**

ਗੁਰਦੁਆਰਾ ਸਾਹਿਬਾਨ ਦਫਾ-੮੫ ਵਿਚ ਕੜਾਹ ਪ੍ਰਸ਼ਾਦਿ ਤਿਆਰ ਕਰਨ ਲਈ ਉਨੱਤਰ ਕਰੋੜ ਪਚਵਿੰਜਾ ਲੱਖ ਬਵਿੰਜਾ ਹਜਾਰ ਰੁਪਏ ਰੱਖੇ ਗਏ ਹਨ।

**(੩) ਖਰਚ ਸ੍ਰੀ ਅਖੰਡਪਾਠ ਸਾਹਿਬ :-**

ਗੁਰਦੁਆਰਾ ਸਾਹਿਬਾਨ ਵਿੱਚ ਸੰਗਤਾਂ ਵਲੋਂ ਕਰਵਾਏ ਜਾਣ ਵਾਲੇ ਸ੍ਰੀ ਅਖੰਡਪਾਠ ਸਾਹਿਬ ਦੀ ਭੇਟਾ ਦੇਣ ਲਈ ਚੁਤਾਲੀ ਕਰੋੜ ਛੱਤੀ ਲੱਖ ਸੱਤਰ ਹਜਾਰ ਰੁਪਏ ਰੱਖੇ ਗਏ ਹਨ।

**(੪) ਗੁਰੂ ਕੇ ਲੰਗਰ ਲਈ ਖ਼ਰਚ :-**

ਇਸ ਖਾਤੇ ਇੱਕ ਅਰਬ ਇੱਕ ਕਰੋੜ ਅਠਤਾਲੀ ਲੱਖ ਤੀਹ ਹਜਾਰ ਰੁਪਏ ਰੱਖੇ ਗਏ ਹਨ।

**(੫) ਮੇਲੇ ਗੁਰਪੁਰਬ :-**

ਇਸ ਖਾਤੇ ਨੌਂ ਕਰੋੜ ਛਿਆਹਠ ਲੱਖ ਪੈਂਤੀ ਹਜਾਰ ਰੁਪਏ ਰੱਖੇ ਗਏ ਹਨ।

**(੬) ਖਰਚ ਬਿਜਲੀ, ਪਾਣੀ ਅਤੇ ਜਨਰੇਟਰ :-**

ਇਸ ਖਾਤੇ ਇਕੱਤੀ ਕਰੋੜ ਬਾਨਵੇਂ ਲੱਖ ਬਹੱਤਰ ਹਜਾਰ ਰੁਪਏ ਰੱਖੇ ਗਏ ਹਨ।

**(੭) ਪ੍ਰਸਾਦਿ ਅਤੇ ਸਿਰੋਪਾਓ :-**

ਇਸ ਖਾਤੇ ਨੌਂ ਕਰੋੜ ਚੁਤਾਲੀ ਲੱਖ ਚੁਰਾਨਵੇਂ ਹਜਾਰ ਰੁਪਏ ਰੱਖੇ ਗਏ ਹਨ।

**(੮) ਜਿਉਟਮੈਟ, ਟਾਟ ਅਤੇ ਪਾਏਦਾਨ :-**

ਇਸ ਖਾਤੇ ਦੋ ਕਰੋੜ ਸਤਾਈ ਲੱਖ ਪਚਵਿੰਜਾ ਹਜਾਰ ਰੁਪਏ ਰੱਖੇ ਗਏ ਹਨ।

**(੯) ਬੰਧਾਨ ਨਿਹੰਗ ਸਿੰਘਾਂ :-**

ਇਸ ਖਾਤੇ ਇੱਕ ਕਰੋੜ ਪੰਦਰਾਂ ਲੱਖ ਤਿਹੱਤਰ ਹਜਾਰ ਸੱਠ ਰੁਪਏ ਰੱਖੇ ਗਏ ਹਨ।

**(੧੦) ਬੀਮਾ ਮੁਲਾਜ਼ਮਾਂ :-**

ਇਸ ਖਾਤੇ ਸੱਤ ਕਰੋੜ ਪੰਜਤਾਲੀ ਲੱਖ ਛਿਆਸੀ ਹਜਾਰ ਰੁਪਏ ਰੱਖੇ ਗਏ ਹਨ।

**(੧੧) ਖਰਚ ਗੱਡੀਆਂ (ਮੁਰੰਮਤ ਅਤੇ ਤੇਲ ਆਦਿ) :-**

ਇਸ ਖਾਤੇ ਪੰਜ ਕਰੋੜ ਬਾਰਾਂ ਲੱਖ ਛੱਬੀ ਹਜਾਰ ਰੁਪਏ ਰੱਖੇ ਗਏ ਹਨ।

**(੧੨) ਮੁਰੰਮਤ ਇਮਾਰਤਾਂ :-**

ਇਸ ਖਾਤੇ ਪੰਜ ਕਰੋੜ ਉਨਤਾਲੀ ਲੱਖ ਅਠਵਿੰਜਾ ਹਜਾਰ ਪੰਜ ਸੌ ਰੁਪਏ ਰੱਖੇ ਗਏ ਹਨ।

**(੧੩) ਮੁਰੰਮਤ ਸਮਾਨ :-**
ਇਸ ਖਾਤੇ ਇੱਕ ਕਰੋੜ ਪਚਵਿੰਜਾ ਲੱਖ ਅਠਾਸੀ ਹਜਾਰ ਰੁਪਏ ਰੱਖੇ ਗਏ ਹਨ।

**(੧੪) ਖਰਚ ਨਿਵਾਸ :-**
ਇਸ ਖਾਤੇ ਤਿੰਨ ਕਰੋੜ ਸਤਾਰਾਂ ਲੱਖ ਬਤਾਲੀ ਹਜਾਰ ਰੁਪਏ ਰੱਖੇ ਗਏ ਹਨ।

**(੧੫) ਖਰਚ ਖੇਤੀਬਾੜੀ :-**
ਇਸ ਖਾਤੇ ਚਾਰ ਕਰੋੜ ਇਕਿਆਸੀ ਲੱਖ ਪੰਜਤਾਲੀ ਹਜਾਰ ਰੁਪਏ ਰੱਖੇ ਗਏ ਹਨ।

**(੧੬) ਤਨਖ਼ਾਹਾਂ ਖੇਤੀਬਾੜੀ :-**
ਇਸ ਖਾਤੇ ਇੱਕ ਕਰੋੜ ਉਨੱਤੀ ਲੱਖ ਰੁਪਏ ਰੱਖੇ ਗਏ ਹਨ।

**(੧੭) ਗੁਰਦੁਆਰਾ ਸਾਹਿਬ ਤੋਂ ਸਿੱਧੀ ਸਹਾਇਤਾ/ਕਰਜ਼ਾ (ਪਿੰਗਲਵਾੜਾ, ਪੈਨਸ਼ਨਾਂ, ਸਕੂਲ, ਮੀਰੀ-ਪੀਰੀ ਮੈਡੀਕਲ ਕਾਲਜ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ):-**
ਇਸ ਖਾਤੇ ਚਾਰ ਕਰੋੜ ਉਨੱਤਰ ਲੱਖ ਸਤਾਨਵੇਂ ਹਜਾਰ ਰੁਪਏ ਰੱਖੇ ਗਏ ਹਨ।

**(੧੮) ਫੁੱਟਕਲ, ਵਰਦੀਆਂ ਸਟਾਫ, ਮੁਕਦਮੇਂ, ਸਟੇਸ਼ਨਰੀ, ਸਫਰ ਖਰਚ, ਟੈਲੀਫੋਨ, ਆਡਿਟ ਫੀਸ, ਡਾਕ ਖਰਚ ਅਤੇ ਹੋਰ ਖਰਚੇ :-**
ਇਸ ਖਾਤੇ ਦਸ ਕਰੋੜ ਤਿੰਨ ਲੱਖ ਅਠੱਤੀ ਹਜਾਰ ਇੱਕ ਸੌ ਅਠਾਨਵੇਂ ਰੁਪਏ ਰੱਖੇ ਗਏ ਹਨ।

**(੧੯) ਪੂੰਜੀਗਤ ਖਰਚ:-**
ਇਸ ਖਾਤੇ ਪੰਚਾਨਵੇਂ ਕਰੋੜ ਇੱਕ ਲੱਖ ਸੋਲ੍ਹਾਂ ਹਜਾਰ ਚਾਰ ਸੌ ਰੁਪਏ ਦਾ ਅੰਦਾਜ਼ਾ ਹੈ।

**ਰੁਟੀਨ ਖਰਚ ਦਾ ਜੋੜ :- ਛੇ ਅਰਬ ਛਿਆਹਠ ਕਰੋੜ ਇਕਾਨਵੇਂ ਲੱਖ ਅਠਾਰਾਂ ਹਜਾਰ ਅਠਾਨਵੇਂ ਰੁਪਏ।**

(ਅ) ਗੁਰਦੁਆਰਾ ਸਾਹਿਬਾਨ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇਣਯੋਗ ਫੰਡਾਂ ਦਾ ਖਰਚ।

**(੧) ਧਰਮ ਪ੍ਰਚਾਰ ਕਮੇਟੀ ਦੇਣਯੋਗ ਧਾਰਮਿਕ ਫੰਡ:-**
ਇੱਕ ਅਰਬ ਅੱਠ ਕਰੋੜ ਸੱਤਰ ਲੱਖ ਚੌਵੀ ਹਜਾਰ ਚਾਰ ਸੌ ਇਕਵਿੰਜਾ ਰੁਪਏ।

**(੨) ਦਸਵੰਧ (ਜਨਰਲ ਬੋਰਡ ਫੰਡ) ਨੂੰ ਦੇਣਯੋਗ :-**
ਬਹੱਤਰ ਕਰੋੜ ਛਿਆਲੀ ਲੱਖ ਬਿਆਸੀ ਹਜਾਰ ਨੌਂ ਸੌ ਪਚਵਿੰਜਾ ਰੁਪਏ।

**(੩) ਸਹਾਇਤਾ ਮੀਰੀ ਪੀਰੀ ਮੈਡੀਕਲ ਕਾਲਜ ਐਂਡ ਇੰਸਟੀਚਿਊਟ ਸ਼ਾਹਬਾਦ ਮਾਰਕੰਡਾ (ਜਨਰਲ ਬੋਰਡ ਫੰਡ) ਨੂੰ ਦੇਣਯੋਗ :-**
ਅੱਠ ਕਰੋੜ ਰੁਪਏ।

**(੪) ਸਹਾਇਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਸਿੱਖ ਯੂਨੀਵਰਸਿਟੀ ਫਤਿਹਗੜ੍ਹ ਸਾਹਿਬ (ਜਨਰਲ ਬੋਰਡ ਫੰਡ) ਨੂੰ ਦੇਣਯੋਗ :-**
ਅੱਠ ਕਰੋੜ ਰੁਪਏ।

**(੫) ਸਿੱਖ ਇਤਿਹਾਸ ਫੰਡ (ਟਰੱਸਟ ਫੰਡਜ) ਨੂੰ ਦੇਣਯੋਗ :-**
ਦੋ ਕਰੋੜ ਪੈਂਹਠ ਲੱਖ ਪੰਚਾਨਵੇਂ ਹਜਾਰ ਰੁਪਏ।

**(੬) ਗੁਰਬਾਣੀ ਅਤੇ ਗੁਰਮਤਿ ਲਿਟਰੇਚਰ ਫੰਡ (ਟਰੱਸਟ ਫੰਡਜ) ਨੂੰ ਦੇਣਯੋਗ :-**
ਤਿੰਨ ਕਰੋੜ ਇਕਤਾਲੀ ਲੱਖ ਇਕੱਤੀ ਹਜਾਰ ਰੁਪਏ।

**(੭) ਧਰਮ ਅਰਥ ਫੰਡ (ਟਰੱਸਟ ਫੰਡਜ) ਨੂੰ ਦੇਣਯੋਗ :-**
ਦੋ ਕਰੋੜ ਪੈਂਹਠ ਲੱਖ ਪੰਚਾਨਵੇਂ ਹਜਾਰ ਰੁਪਏ।

**(੮) ਪੰਥਕ ਭਲਾਈ ਫੰਡ (ਟਰੱਸਟ ਫੰਡਜ) ਨੂੰ ਦੇਣਯੋਗ :-**
ਇੱਕ ਕਰੋੜ ਅੱਠ ਹਜਾਰ ਰੁਪਏ।

**(੯) ਭਾਈਚਾਰਕ ਸੁਧਾਰ (ਟਰੱਸਟ ਫੰਡਜ) ਨੂੰ ਦੇਣਯੋਗ :-**
ਇੱਕ ਕਰੋੜ ਅੱਠ ਹਜਾਰ ਰੁਪਏ।

**(੧੦) ਸਹਾਇਤਾ ਕੁਦਰਤੀ ਆਫਤਾਂ (ਟਰੱਸਟ ਫੰਡਜ) ਨੂੰ ਦੇਣਯੋਗ :-**
ਇੱਕ ਕਰੋੜ ਸਤਾਹਠ ਲੱਖ ਅਠਾਰਾਂ ਹਜਾਰ ਰੁਪਏ।

**(੧੧) ਸ਼ਹੀਦੀ ਫੰਡ (ਟਰੱਸਟ ਫੰਡਜ) ਨੂੰ ਦੇਣਯੋਗ:-**
ਇੱਕ ਕਰੋੜ ਸਤਾਹਠ ਲੱਖ ਅਠਾਰਾਂ ਹਜਾਰ ਰੁਪਏ।

**(੧੨) ਗਰੈਚੂਇਟੀ ਅਤੇ ਰਿਆਇਤੀ ਛੁੱਟੀਆ ਦਾ ਸੇਵਾਫਲ (ਟਰੱਸਟ ਫੰਡਜ) ਨੂੰ ਦੇਣਯੋਗ :-**
ਛੱਬੀ ਕਰੋੜ ਤਰੇਂਹਠ ਲੱਖ ਸੱਠ ਹਜਾਰ ਰੁਪਏ

**(੧੩) ਵਿਦਿਆ ਫੰਡ ਨੂੰ ਦੇਣਯੋਗ :-**
ਛੱਤੀ ਕਰੋੜ ਤੇਈ ਲੱਖ ਇਕਤਾਲੀ ਹਜਾਰ ਚਾਰ ਸੌ ਛਿਆਨਵੇਂ ਰੁਪਏ।

**(੧੪) ਵਿਸ਼ੇਸ਼ ਸਹਾਇਤਾ (ਵਿਦਿਆ ਫੰਡ) ਨੂੰ ਦੇਣਯੋਗ :-**
ਉੱਨੀ ਕਰੋੜ ਅੱਠ ਲੱਖ ਰੁਪਏ।

**(੧੫) ਸਹਾਇਤਾ ਸਪੋਰਟਸ ਵਿੰਗ ਲਈ (ਸ਼੍ਰੋ:ਗੁ:ਪ੍ਰ:ਕਮੇਟੀ) :-**
ਇੱਕ ਕਰੋੜ ਪੰਜ ਲੱਖ ਰੁਪਏ।

**ਫੰਡਾਂ ਅਤੇ ਸਹਾਇਤਾ ਦਾ ਜੋੜ :- ਦੋ ਅਰਬ ਚੁਰਾਨਵੇਂ ਕਰੋੜ ਚੌਵੀ ਲੱਖ ਇਕਿਆਸੀ ਹਜਾਰ ਨੌਂ ਸੌ ਦੋ ਰੁਪਏ।**

**ਕੁੱਲ ਜੋੜ :- ਨੌਂ ਅਰਬ ਇਕਾਹਠ ਕਰੋੜ ਸੌਲ੍ਹਾਂ ਲੱਖ ਰੁਪਏ।**

**ਬਜਟ ਭਾਗ 'ਸ' (ਵਿਦਿਅਕ ਅਦਾਰੇ)**

ਸਮਾਜ 'ਚੋਂ ਵਿਦਿਆ ਦੀ ਕਮੀ ਨੂੰ ਪੂਰਾ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਸੀਮਤ ਸਾਧਨਾਂ ਨਾਲ ਯਤਨ ਕਰ ਰਹੀ ਹੈ। ਏਡਿਡ ਪੋਸਟਾਂ ਵਾਲੇ ਅਧਿਆਪਕਾਂ ਦੀਆਂ ਅਸਾਮੀਆਂ ਸਰਕਾਰ ਵੱਲੋਂ ਨਾ ਭਰੀਆਂ ਜਾਣ ਕਰਕੇ ਪ੍ਰਬੰਧਕ ਕਮੇਟੀ ਵਲੋਂ ਇਨ੍ਹਾਂ ਅਧਿਆਪਕਾਂ ਨੂੰ ਆਪਣੇ ਵਲੋਂ ਤਨਖਾਹਾਂ ਦੇਣ ਨਾਲ ਵਿੱਤੀ ਬੋਝ ਝੱਲਣਾ ਪੈ ਰਿਹਾ ਹੈ। ਇਸ ਸਾਲ ਵੀ ਵਿਦਿਆ ਅਦਾਰਿਆਂ ਦਾ ਖਰਚ ਆਮਦਨ ਨਾਲੋਂ ਤੇਈ ਕਰੋੜ ਛਿਹੱਤਰ ਲੱਖ ਬਾਹਠ ਹਜਾਰ ਰੁਪਏ ਵੱਧ ਹੋਣ ਦਾ ਅੰਦਾਜ਼ਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਂ ਦੇ ਹਾਣ ਨਾਲ ਜਿਥੇ ਧਰਮ ਪ੍ਰਚਾਰ ਅਤੇ ਸਿਹਤ ਸੇਵਾਵਾਂ ਲਈ ਯਤਨਸ਼ੀਲ ਹੈ ਉਥੇ ਵਿਦਿਅਕ ਖੇਤਰ ਵਿਚ ਵੱਡੀਆਂ ਪੁਲਾਂਘਾਂ ਪੁਟ ਰਹੀ ਹੈ। ਇਸੇ ਭਾਵਨਾ ਦੇ ਪੂਰਨ ਅਨੁਸਰਨ ਵਜੋਂ ਕੁਝ ਕੁ ਧਾਰਮਿਕ ਵਿਦਿਆ ਦੇ ਅਦਾਰੇ ਮੁਫਤ ਵਿਦਿਆ ਵੀ ਮੁਹੱਈਆ ਕਰ ਰਹੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਣ ਹੈ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ'। ਸਮੁਚੇ ਅਦਾਰਿਆਂ ਵਿਚ ਗੁਰਸਿੱਖ ਅਤੇ ਯੋਗ ਵਿਦਿਆਰਥੀਆਂ ਨੂੰ ਵਿਸ਼ੇਸ਼ ਵਜ਼ੀਫੇ ਪ੍ਰਦਾਨ ਕੀਤੇ ਜਾਂਦੇ ਹਨ। ਵਿਦਿਅਕ ਅਦਾਰਿਆਂ ਦਾ ਕੁੱਲ ਬਜਟ ਦੋ ਅਰਬ ਇਕਵਿੰਜਾ ਕਰੋੜ ਰੁਪਏ ਹੈ। ਸਾਡੀਆਂ ਵਿਦਿਅਕ ਸੰਸਥਾਵਾਂ ਵਿਚ ਗਰੈਜੂਏਸ਼ਨ ਅਤੇ ਪੋਸਟ ਗਰੈਜੂਏਸ਼ਨ ਕੋਰਸਾਂ ਦੀ ਦੁਨਿਆਵੀ ਵਿੱਦਿਆ ਨੂੰ ਸਮੇਂ ਦੇ ਹਾਣ ਦੇ ਸਾਰੇ ਸਾਧਨ ਮੁਹੱਈਆ ਕਰਵਾਉਣ ਦੇ ਨਾਲ-ਨਾਲ ਵਿਦਿਆਰਥੀਆਂ ਨੂੰ ਕਿੱਤਾ ਮੁਖੀ ਵਿੱਦਿਆ ਵਿਚ ਮਾਹਿਰ ਕਰਨ ਦੇ ਯਤਨ ਵੀ ਕੀਤੇ ਜਾ ਰਹੇ ਹਨ। ਵਿਦਿਆਰਥੀਆਂ ਅਤੇ ਸਟਾਫ ਨੂੰ ਆਪਣੀ ਗੌਰਵਮਈ

ਵਿਰਾਸਤ ਨਾਲ ਜੋੜਨ ਹਿੱਤ ਸਿੱਖ ਸਭਿਆਚਾਰ ਦੇ ਵਿਸ਼ੇਸ਼ ਵਿਦਿਆਰਥੀ ਸਮਾਗਮ, ਖ਼ਾਲਸਾਈ ਸਭਿਆਚਾਰ ਉਤਸਵ ਅਤੇ ਖ਼ਾਲਸਾਈ ਖੇਡਾਂ ਵੀ ਕਰਵਾਈਆਂ ਜਾਂਦੀਆਂ ਹਨ।

ਕੌਮਾਂਤਰੀ ਪੱਧਰ 'ਤੇ ਵਿਦਿਆ ਦੇ ਖੇਤਰ ਵਿਚ ਕੇਂਦਰੀ ਵਿਦਿਅਕ ਸੰਸਥਾਵਾਂ ਦੁਆਰਾ ਵਿਦਿਅਕ ਅਦਾਰਿਆਂ ਨੂੰ ਅਪਣਾਉਣਾ ਸਨਮਾਨਯੋਗ ਅਤੇ ਉਲੇਖਯੋਗ ਪ੍ਰਾਪਤੀਆਂ ਮੰਨਿਆ ਜਾਂਦਾ ਹੈ। ਇਸੇ ਰੌਸ਼ਨੀ ਵਿਚ ਮਾਨਯੋਗ ਪ੍ਰਧਾਨ ਸਾਹਿਬ ਦੀ ਅਗਵਾਈ ਵਿਚ ਵੱਡੀਆਂ ਪੁਲਾਂਘਾਂ ਪੁਟਦਿਆਂ ਜਨਰਲ ਸ਼ਿਵਦੇਵ ਸਿੰਘ ਦੀਵਾਨ ਗੁਰਬਚਨ ਸਿੰਘ ਖਾਲਸਾ ਕਾਲਜ ਪਟਿਆਲਾ, ਮਾਤਾ ਗੁਜਰੀ ਕਾਲਜ ਫਤਹਿਗੜ੍ਹ ਸਾਹਿਬ ਅਤੇ ਗੁਰੂ ਨਾਨਕ ਦੇਵ ਇੰਜੀਨੀਅਰਿੰਗ ਕਾਲਜ ਲੁਧਿਆਣਾ ਖ਼ੁਦਮੁਖਤਿਆਰ (Autonomous) ਅਦਾਰੇ ਬਣ ਚੁੱਕੇ ਹਨ।

ਸੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਦਿਅਕ ਖੇਤਰ ਵਿਚ ਵਿਸ਼ਵ ਵਿਆਪੀ ਦ੍ਰਿਸ਼ਟੀ ਅਪਣਾ ਕੇ ਸਮੁੱਚੇ ਪੰਥ ਦਾ ਨਾਮ ਰੋਸ਼ਨ ਕਰੇਗੀ ਅਤੇ 'ਸਰਬਤ ਦੇ ਭਲੇ' ਦੀ ਧਾਰਨਾ ਤਹਿਤ ਵਿਸ਼ਵੀਕਰਣ ਦੇ ਨਾਂਹ ਪੱਖੀ ਕਾਰਜਾਂ ਅਤੇ ਪ੍ਰਭਾਵਾਂ ਨੂੰ ਚੁਣੌਤੀ ਦੇਣ ਵਿਚ ਮੋਹਰੀ ਭੂਮਿਕਾ ਅਦਾ ਕਰੇਗੀ। ਭਵਿੱਖ ਵਿੱਚ ਵੀ ਇਹ ਸੰਸਥਾ ਵਿਦਿਆ ਦੇ ਪ੍ਰਚਾਰ-ਪਸਾਰ ਹਿੱਤ ਹਰ ਚੁਣੌਤੀ ਦਾ ਸਾਹਮਣਾ ਕਰਦਿਆਂ ਆਪਣੇ ਉਦੇਸ਼ਾਂ ਦੀ ਪੂਰਤੀ ਵਲ ਵਧਦੀ ਰਹੇਗੀ।

ਪ੍ਰਬੰਧ ਨੂੰ ਸੁਚਾਰੂ ਢੰਗ ਨਾਲ ਚਲਾਉਣ ਅਤੇ ਇਨ੍ਹਾਂ ਦੀ ਸੇਵਾ ਸੰਭਾਲ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਤਿਕਾਰਯੋਗ ਮੈਂਬਰ ਸਾਹਿਬਾਨ ਪੁਰ ਅਧਾਰਤ ਸਬ ਕਮੇਟੀਆਂ ਬਣਾਈਆਂ ਜਾਂਦੀਆਂ ਹਨ, ਜੋ ਸਹੀ ਦਿਸ਼ਾ-ਨਿਰਦੇਸ਼ ਪ੍ਰਦਾਨ ਕਰਨ ਵਿੱਚ ਸਹਾਇਕ ਸਾਬਤ ਹੁੰਦੀਆਂ ਹਨ।

ਆਖ਼ਰ ਵਿੱਚ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਤਿਕਾਰਯੋਗ ਪ੍ਰਧਾਨ ਸਾਹਿਬ ਐਡਵੋਕੇਟ ਹਰਜਿੰਦਰ ਸਿੰਘ ਜੀ ਧਾਮੀ ਹੋਰਾਂ ਦਾ ਬਹੁਤ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਇਹ ਬਜਟ ਤਿਆਰ ਕਰਨ ਵਿੱਚ ਸਮੇਂ ਸਮੇਂ ਉੱਤੇ ਆਪਣੀ ਵਡਮੁੱਲੀ ਰਾਇ ਦੇ ਕੇ ਸਾਡਾ ਮਾਰਗ ਦਰਸ਼ਨ ਕੀਤਾ। ਮੈਂ ਸ਼੍ਰੋਮਣੀ ਕਮੇਟੀ ਦੇ ਉਹਨਾਂ ਸਾਰੇ ਅਧਿਕਾਰੀਆਂ ਅਤੇ ਕਰਮਚਾਰੀਆਂ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਪਿਛਲੇ ਇੱਕ ਮਹੀਨੇ ਤੋਂ ਲਗਾਤਾਰ ਮਿਹਨਤ ਕਰ ਕੇ ਸਮੇਂ ਸਿਰ ਇਹ ਬਜਟ ਤਿਆਰ ਕੀਤਾ ਹੈ। ਸਮੂਹ ਮੈਂਬਰ ਸਾਹਿਬਾਨ ਦੀ ਸੇਵਾ ਵਿੱਚ ਸਾਲ ਨਾਨਕਸ਼ਾਹੀ ਸੰਮਤ ੫੫੬-੫੫੭ (੨੦੨੪-੨੦੨੫ ਈਸਵੀ) ਦਾ ਬਜਟ ਅਤੇ ਸਪਲੀਮੈਂਟਰੀ ਬਜਟ ੨੦੨੨-੨੦੨੩ ਅਤੇ ੨੦੨੩-੨੦੨੪ ਵਿਚਾਰ ਤੇ ਪ੍ਰਵਾਨਗੀ ਹਿੱਤ ਪੇਸ਼ ਹੈ।

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫ਼ਤਹ॥**

ਗੁਰੂ ਪੰਥ ਦਾ ਦਾਸ,

**(ਭਾਈ ਰਾਜਿੰਦਰ ਸਿੰਘ ਮਹਿਤਾ),**
ਜਨਰਲ ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

*ਚੱਲਦਾ...*

ਹਿਸਾਬ-ਕਿਤਾਬ

ੴ ਵਾਹਿਗੁਰੂ ਜੀ ਕੀ ਫ਼ਤਹ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਫਰਵਰੀ ੨੦੨੪

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੫੧ | ੦.੦੦ | ੧੨੪੩੦੨੪੩੩.੦੦ |
| ੨ | ਧਾਰਮਿਕ ਫੰਡ ੮੭ | ੮੯ | ੦.੦੦ | ੧੭੧੮੭੩੬.੦੦ |
| ੩ | ਪ੍ਰਚਾਰ ਸਹਾਇਤਾ | ੧੨੭ | ੦.੦੦ | ੪੪੩੫੫੦.੦੦ |
| ੪ | ਸੂਦ ਬੈਂਕਾਂ | ੧੫੪ | ੦.੦੦ | ੧੬੨੯੩੬.੦੦ |
| ੫ | ਧਾਰਮਿਕ ਪ੍ਰੀਖਿਆ ਵਜੀਫੇ, ਪੱਤਰ ਵਿਹਾਰ ਕੋਰਸ ਅਤੇ ਖੋਜ ਕੇਂਦਰ | ੧੮੫ | ੧੬੫੭੦੦੯.੦੦ | ੦.੦੦ |
| ੬ | ਧਾਰਮਿਕ ਵਿਦਿਆ | ੨੧੪ | ੩੨੨੨੨੩.੦੦ | ੦.੦੦ |
| ੭ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੪੨ | ੧੭੮੩੩੪੬.੦੦ | ੮੯੩੫੦.੦੦ |
| ੮ | ਗੁਰਮਤਿ ਗਿਆਨ ਹਿੰਦੀ | ੨੬੬ | ੫੧੩੨੯੭.੦੦ | ੨੩੫੦.੦੦ |
| ੯ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੮੪ | ੬੩੫੧੮੭.੦੦ | ੦.੦੦ |
| ੧੦ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੧੦ | ੦.੦੦ | ੧੫੯੦੫੬.੦੦ |
| ੧੧ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ੍ਰੀਦ) | ੩੧੮ | ੨੨੩੩੧੧੫.੦੦ | ੦.੦੦ |
| ੧੨ | ਲਿਟਰੇਚਰ ਫੁਟਕਲ | ੩੨੫ | ੨੮੮੯੧.੦੦ | ੦.੦੦ |
| ੧੩ | ਉੱਚ-ਹਸਤੀਆਂ, ਪੰਥਕ-ਵਿਦਵਾਨਾਂ ਅਤੇ ਵੱਖ-ਵੱਖ ਖੇਤਰਾਂ ਵਿੱਚ ਨਾਮ ਰੌਸ਼ਨ ਕਰਨ ਵਾਲੇ ਸਿੱਖ ਵਿਦਿਆਰਥੀਆਂ ਨੂੰ ਸਨਮਾਨ | ੩੩੨ | ੨੦੦੦੦੦.੦੦ | ੦.੦੦ |
| ੧੪ | ਤਨਖਾਹ ਸਟਾਫ ਦਫਤਰ | ੩੪੪ | ੪੦੪੦੧੮੯.੦੦ | ੦.੦੦ |
| ੧੫ | ਤਨਖਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੪੯ | ੬੯੮੭੬੭.੦੦ | ੦.੦੦ |
| ੧੬ | ਤਨਖਾਹ ਤੇ ਸਫਰ ਖਰਚ ਅਲਾਊਂਸ ਡਰਾਈਵਰਜ਼ | ੩੫੭ | ੧੦੩੭੩੮੭.੦੦ | ੦.੦੦ |
| ੧੭ | ਤਨਖਾਹ ਧਾਰਮਿਕ ਟੀਚਰ | ੩੬੬ | ੧੫੬੭੨੮੭.੦੦ | ੦.੦੦ |
| ੧੮ | ਡਾਕ ਤੇ ਤਾਰ ਖਰਚ | ੩੭੨ | ੬੦੯੭.੦੦ | ੦.੦੦ |
| ੧੯ | ਕਮਿਸ਼ਨ ਬੈਂਕਾਂ | ੩੭੫ | ੦.੦੦ | ੩੬੬.੦੦ |
| ੨੦ | ਫਿਲਮਾਂ ਰਾਹੀਂ ਪ੍ਰਚਾਰ (ਤਨਖਾਹ ਫਿਲਮ ਉਪਰੇ:, ਮੁਰੰ: ਤੇ ਸ:ਖ: ਆਦਿ) | ੩੮੬ | ੩੦੫੫੬੭.੦੦ | ੦.੦੦ |
| ੨੧ | ਖਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੧੪ | ੩੩੨੭੩੬.੦੦ | ੦.੦੦ |
| ੨੨ | ਟੈਲੀਫੋਨ | ੪੩੯ | ੫੮੫੩.੦੦ | ੦.੦੦ |

| | | | | |
|---|---|---|---|---|
| ੨੩ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੫੩ | ੨੯੫੭੦.00 | 0.00 |
| ੨੪ | ਐਂਟਰਟੇਨਮੈਂਟ (ਆਉ ਭਗਤ) | ੪੬੧ | ੩੬੭੨੩.00 | 0.00 |
| ੨੫ | ਵਰਦੀਆਂ ਮੁਲਾਜ਼ਮਾਂ | ੪੭੧ | ੭੭੩੩੭੪.00 | 0.00 |
| ੨੬ | ਸਫਰ ਖਰਚ ਮੁਲਾਜ਼ਮਾਂ | ੪੮੬ | ੪੦੬੯੨.00 | 0.00 |
| ੨੭ | ਫੁਟਕਲ ਦਫਤਰ ਤੇ ਰੌਸ਼ਨੀ | ੫੦੭ | ੧੦੯੦੦.00 | 0.00 |
| ੨੮ | ਬੀਮਾ ਗੱਡੀਆਂ ਤੇ ਕੈਸ਼ | ੫੧੬ | ੨੩੦੧੩.00 | 0.00 |
| ੨੯ | ਬੀਮਾਂ ਪੇਸ਼ਗੀ ਮੁਲਾਜ਼ਮਾਂ ਐਕਸੀਡੈਂਟਲ | ੫੩੦ | 0.00 | ੧੯੧੨.00 |
| ੩੦ | ਬੀਮਾਂ ਪੇਸ਼ਗੀ ਮੁਲਾਜ਼ਮਾਂ ਮੈਡੀਕਲੇਮ | ੫੪੫ | 0.00 | ੫੩੧੩੬੨.00 |
| ੩੧ | ਗ੍ਰੈਚੁਇਟੀ ਤੇ ਛੁੱਟੀਆਂ ਆਦਿ (ਸ਼੍ਰੋਮਣੀ ਕਮੇਟੀ ਨੂੰ) | ੫੪੯ | ੧੭੦੦੦੦੦੦.00 | 0.00 |
| ੩੨ | ਸ਼ਤਾਬਦੀਆਂ ਸਮਾਰੋਹ | ੫੯੨ | ੧੩੩੪੦੬੮.00 | 0.00 |
| ੩੩ | ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਅਤੇ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ, ਬੁੱਢਾ ਜੌਹੜ (ਰਾਜਸਥਾਨ) | ੬੩੮ | ੯੫੪੦੪੭.00 | ੩੫੨੪੯.00 |
| ੩੪ | ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ਼, ਗੁਰੂ ਕੀ ਵਡਾਲੀ | ੬੫੨ | ੨੬੭੯੯੩.00 | 0.00 |
| ੩੫ | ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ (ਬਠਿੰਡਾ) | ੬੬੩ | ੩੬੮੦੨੦.00 | ੯੭੯੩੫.00 |
| ੩੬ | ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ, ਫਿਰੋਜ਼ਪੁਰ | ੬੭੨ | ੨੫੮੬੭੨.00 | 0.00 |
| ੩੭ | ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੬੮੨ | ੨੫੦੭੫੫.00 | ੧੮੫੧.00 |
| ੩੮ | ਸਬ-ਆਫਿਸ (ਸ੍ਰੀ ਅਨੰਦਪੁਰ ਸਾਹਿਬ) | ੬੯੧ | ੧੩੧੧੫੬੩.00 | 0.00 |
| ੩੯ | ਸਬ-ਆਫਿਸ ਤਲਵੰਡੀ ਸਾਬੋ ਬਠਿੰਡਾ | ੬੯੮ | ੨੮੯੧੦੦੬.00 | 0.00 |
| ੪੦ | ਗੁਰ:ਸੰਗੀਤ ਵਿਦਿਆਲੇ: (ਬਾਦੀਆਂ, ਮੁਕਤਸਰ ਸਾਹਿਬ, ਭੂਰਾ ਕੋਹਨਾ, ਕਾਲਾ ਮੱਲ੍ਹਾ ਛਾਪਾ ਸੰਗਰੂਰ) ਤਨ:, ਸ:ਖ: ਤੇ ਫੁਟ: ਆਦਿ | ੭੧੦ | ੪੮੧੭੪੪.00 | 0.00 |
| ੪੧ | ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ: ਆਲਮਗੀਰ) ਤਨਖਾਹਾਂ, ਸਫਰ ਖਰਚ ਤੇ ਫੁਟਕਲ ਆਦਿ | ੭੩੦ | ੮੨੭੦੧੧.00 | ੧੦੦੦੦.00 |
| ੪੨ | ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੭੪੧ | ੧੩੮੪੦੧.00 | 0.00 |
| ੪੩ | ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਆਫ ਐਡਵਾਂਸ ਸਿੱਖ ਸਟੱਡੀਜ਼, (ਤਨਖਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੭੫੮ | ੧੦੨੬੪੪੨.00 | ੨੯੩੮੪੮.00 |
| ੪੪ | ਸਮੂਹ ਮੁਰੰਮਤ ਇਮਾਰਤਾਂ (ਮਿਸ਼: ਕਾਲਜ ਅੰਮ੍ਰਿਤਸਰ, ਗੁਰਮਤਿ ਇੰ: ਤਲਵੰਡੀ ਸਾਬੋ, ਸੁਲਤਾਨਪੁਰ ਲੋਧੀ, ਸ੍ਰੀ ਅਨੰਦਪੁਰ ਸਾਹਿਬ, ਡੇਰਾ ਬਾਬਾ ਨਾਨਕ ਅਤੇ ਬਰਨਾਲਾ) | ੭੭੨ | ੮੩੬੦੦.00 | 0.00 |
| ੪੫ | ਤਨਖਾਹ ਭਾਈ ਨਗਾਹੀਆ ਜੀ ਪਬ: ਸਕੂਲ ਫਾਰ ਡੈਫ, ਆਲਮਗੀਰ, ਲੁਧਿਆਣਾ | ੭੮੨ | ੨੩੭੭੫੧.00 | 0.00 |

| | | | | |
|---|---|---|---|---|
| ੪੬ | ਤਨਖਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੭੯੬ | ੫੮੧੭੯੨੧.੦੦ | ੨੦੫੦੦੦.੦੦ |
| ੪੭ | ਸਫਰ ਖਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੦੩ | ੩੨੮੧੦੦.੦੦ | ੦.੦੦ |
| ੪੮ | ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ, ਨਸ਼ਾ ਮੁਕਤੀ ਮੁਹਿੰਮ ਅਤੇ ਗੁਰਮਤਿ ਦਸਤਾਰ ਸਮਾਗਮ | ੮੪੧ | ੬੩੯੯੦੮.੦੦ | ੮੦੫੧੫੦.੦੦ |
| ੪੯ | ਤਨਖਾਹ ਤੇ ਸਫਰ ਖਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, ਕੁਰੂਕਸ਼ੇਤਰ | ੮੫੫ | ੩੫੯੬੪੭.੦੦ | ੦.੦੦ |
| ੫੦ | ਫੁਟਕਲ ਦਫ਼ਤਰ ਹਰਿਆਣਾ ਸਿੱਖ ਮਿਸ਼ਨ | ੮੬੩ | ੧੬੩੪੩.੦੦ | ੦.੦੦ |
| ੫੧ | ਖਰਚ ਗੱਡੀਆਂ ਹਰਿਆਣਾ ਸਿੱਖ ਮਿਸ਼ਨ | ੮੬੮ | ੫੫੦੦.੦੦ | ੦.੦੦ |
| ੫੨ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ ਹਰਿਆਣਾ ਸਿੱਖ ਮਿਸ਼ਨ | ੮੭੬ | ੨੦੭੯੭.੦੦ | ੦.੦੦ |
| ੫੩ | ਗੁਰ: ਵਿਦਿਆਲਾ ਸ਼ੇਖੂਪੁਰਾ ਮੰਚੂਰੀ, ਕਰਨਾਲ ਤਨ:, ਵਜੀ:, ਸ:ਖਰਚ ਤੇ ਫੁਟਕਲ | ੮੯੩ | ੧੮੯੪੫੯.੦੦ | ੧੪੫੩.੦੦ |
| ੫੪ | ਤਨਖਾਹ ਤੇ ਸਫ਼ਰ ਖਰਚ ਸਟਾਫ਼ ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ (ਗੁ: ਪਲਾਹ ਸਾਹਿਬ, ਊਨਾ) | ੯੦੦ | ੨੫੦੮੩੯.੦੦ | ੦.੦੦ |
| ੫੫ | ਤਨਖਾਹ ਤੇ ਸਫ਼ਰ ਖਰਚ ਸਟਾਫ਼ ਰਾਜਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੦੭ | ੧੮੫੦੫੮.੦੦ | ੦.੦੦ |
| ੫੬ | ਦੀਵਾਨ, ਮੇਲੇ, ਕੈਂਪਸ ਅਤੇ ਫ਼ਿਲਮਾਂ ਰਾਹੀਂ ਪ੍ਰਚਾਰ ਰਾਜਸਥਾਨ ਸਿੱਖ ਮਿਸ਼ਨ | ੯੧੨ | ੧੨੧੨੧.੦੦ | ੦.੦੦ |
| ੫੭ | ਤਨ:, ਸਫਰ ਖਰਚ ਸਟਾਫ਼ (ਹਾਪੜ) ਯੂ.ਪੀ. ਅਤੇ ਮੱਧ ਪ੍ਰਦੇਸ਼ ਮਿਸ਼ਨ | ੯੧੮ | ੧੫੯੫੧੯੧.੦੦ | ੦.੦੦ |
| ੫੮ | ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ ਗੁਰਮਤਿ ਦਸਤਾਰ ਸਮਾਗਮ, ਖਰਚ ਗੱਡੀਆਂ ਯੂ.ਪੀ. ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੯੨੩ | ੨੫੭੮੭੭.੦੦ | ੦.੦੦ |
| ੫੯ | ਟੈਕਸਿਸ ਹਾਊਸ ਤੇ ਪਾਣੀ ਅਤੇ ਬਿੱਲ ਬਿਜਲੀ ਮੁਰੰਮਤ ਸਾਮਾਨ (ਹਾਪੜ) ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੯੩੪ | ੫੫੩੯੨.੦੦ | ੩੧੯੮.੦੦ |
| ੬੦ | ਤਨ:, ਸਫਰ ਖਰਚ ਸਟਾਫ਼ ਦਿੱਲੀ ਸਿੱਖ ਮਿਸ਼ਨ | ੯੪੪ | ੯੬੪੭੦.੦੦ | ੦.੦੦ |
| ੬੧ | ਫੁਟਕਲ ਦਫ਼ਤਰ ਦਿੱਲੀ ਸਿੱਖ ਮਿਸ਼ਨ | ੯੪੫ | ੫੧੬੬੪.੦੦ | ੦.੦੦ |
| ੬੨ | ਸ੍ਰੀ ਗੁਰੂ ਰਾਮਦਾਸ ਜੀ ਗੁਰਮਤਿ ਵਿਦਿਆਲਾ, ਸ਼ਾਹਜਹਾਨਪੁਰ ਯੂ.ਪੀ. | ੯੫੨ | ੨੧੦੯੭੪.੦੦ | ੨੧੬੦.੦੦ |
| ੬੩ | ਗੁਰਦੁਆਰਾ ਗੁਰੂ ਨਾਨਕ ਦਰਬਾਰ ਯੂ.ਪੀ. | ੯੫੭ | ੧੧੮੨੬੮.੦੦ | ੯੫੬੧੭੨.੦੦ |

| | | | | |
|---|---|---|---|---|
| ੬੪ | ਗੁਰ: ਸਾਹਿਬਾਨ ਨੱਕਾ ਕੂਆਂ, ਸੰਤ ਸਭਾ ਨਗੀਨਾ, ਬ੍ਰਿੰਦਾਬਨ, ਗੜ੍ਹਮੁਕਤੇਸਰ, ਅਲੀਗੜ੍ਹ, ਯੂ.ਪੀ. | ੯੬੪ | ੭੭੩੪੪.੦੦ | ੨੦੦੨੬੯.੦੦ |
| ੬੫ | ਦੀਵਾਨ, ਮੇਲੇ, ਕੈਂਪਸ, ਸਿੱਖ ਮਿਸ਼ਨ ਦਿੱਲੀ | ੯੭੭ | ੧੪੦੩੨੧.੦੦ | ੦.੦੦ |
| ੬੬ | ਸੰਗੀਤ ਵਿਦਿਆਲਾ, ਬਗੜੀ ਗਜਰੋਲਾ, ਯੂ.ਪੀ. | ੧੦੦੩ | ੬੬੩੦.੦੦ | ੦.੦੦ |
| ੬੭ | ਗੁ: ਭਗਤ ਕਬੀਰ ਜੀ, ਮਗਹਰ ਗੋਰਖਪੁਰ ਯੂ.ਪੀ. | ੧੦੦੭ | ੪੪੯੬੫.੦੦ | ੧੨੭੬੬੧.੦੦ |
| ੬੮ | ਤਨਖਾਹ ਤੇ ਸਫ਼ਰ ਖ਼ਰਚ ਸਟਾਫ਼ ਪੂਰਬੀ ਭਾਰਤ ਸਿੱਖ ਮਿਸ਼ਨ (ਕਲਕੱਤਾ) ਅਤੇ ਉੜੀਸਾ ਮਿਸ਼ਨ ਅਹਿਮਦਾਬਾਦ, ਗੁਜਰਾਤ | ੧੦੧੫ | ੧੧੧੨੯੮.੦੦ | ੫੦੦੦.੦੦ |
| ੬੯ | ਦੀਵਾਨ, ਮੇਲੇ, ਕੈਂਪਸ ਤੇ ਫ਼ਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ, ਪੂਰਬੀ ਭਾਰਤ ਸਿਖ ਮਿਸ਼ਨ (ਕਲਕੱਤਾ) ਅਤੇ ਉੜੀਸਾ ਮਿਸ਼ਨ | ੧੦੧੮ | ੧੦੮੦੦.੦੦ | ੦.੦੦ |
| ੭੦ | ਗੁ: ਗੁਰੂ ਨਾਨਕ ਦਰਸ਼ਨ ਮਾਊਂਟ ਆਬੂ, ਗੁਜਰਾਤ | ੧੦੨੫ | ੧੧੫੦੮੩.੦੦ | ੧੦੬੦੬੦.੦੦ |
| ੭੧ | ਤਨ: ਤੇ ਸਫ਼ਰ ਖ਼ਰਚ ਸਟਾਫ਼ ਛੱਤੀਸਗੜ੍ਹ ਸਿੱਖ ਮਿਸ਼ਨ | ੧੦੩੩ | ੨੩੯੮੩੮.੦੦ | ੦.੦੦ |
| ੭੨ | ਦੀਵਾਨ, ਮੇਲੇ, ਕੈਂਪਸ ਤੇ ਫ਼ਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਛੱਤੀਸਗੜ੍ਹ ਮਿਸ਼ਨ | ੧੦੩੭ | ੪੧੪੫੫.੦੦ | ੦.੦੦ |
| ੭੩ | ਗੁਰੂ ਨਾਨਕ ਦੇਵ ਗੁ:ਵਿਦਿ: ਛੱਤੀਸਗੜ੍ਹ ਮਿਸ਼ਨ (ਤਨ:ਸਫਰ ਖਰਚ ਅਤੇ ਬਿੱਲ ਆਦਿ) | ੧੦੪੨ | ੧੫੪੦੬੨.੦੦ | ੦.੦੦ |
| ੭੪ | ਤਨਖਾਹ ਤੇ ਸਫ਼ਰ ਖ਼ਰਚ ਸਟਾਫ਼ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੦੪੮ | ੬੦੧੪੬੧.੦੦ | ੦.੦੦ |
| ੭੫ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੦੫੩ | ੧੪੨੧੮.੦੦ | ੦.੦੦ |
| ੭੬ | ਗੁ:ਗੁਰੂ ਨਾਨਕ ਮਿਸ਼ਨ ਨਰਵਾਲ ਪਾਈ ਸਤਵਾਰੀ, ਜੰਮੂ | ੧੦੬੦ | ੭੧੦੮.੦੦ | ੦.੦੦ |
| ੭੭ | ਫੁਟਕਲ ਦਫ਼ਤਰ ਲੰਗਰ (ਆਉ ਭਗਤ) ਸਿੱਖ ਮਿਸ਼ਨ ਜੰਮੂ ਕਸ਼ਮੀਰ | ੧੦੬੪ | ੩੦੦.੦੦ | ੦.੦੦ |
| ੭੮ | ਤਨਖਾਹ ਤੇ ਸਫਰ ਖਰਚ ਸਟਾਫ਼ ਉਤਰਾਂਚਲ ਸਿੱਖ ਮਿਸ਼ਨ, (ਕਾਸ਼ੀਪੁਰ) | ੧੦੭੨ | ੬੨੩੧੯੭.੦੦ | ੦.੦੦ |
| ੭੯ | ਫੁਟਕਲ ਸਿੱਖ ਮਿਸ਼ਨ ਕਾਸ਼ੀਪੁਰ | ੧੦੭੭ | ੬੮੪੦.੦੦ | ੦.੦੦ |
| ੮੦ | ਤਨਖਾਹ, ਸਫਰ ਖਰਚ ਆਦਿ ਸਿੱਖ ਮਿਸ਼ਨ ਨੇਪਾਲ | ੧੦੮੨ | ੧੭੨੯੩.੦੦ | ੦.੦੦ |
| ੮੧ | ਸਿੱਖ ਮਿਸ਼ਨ ਲਖਨਊ | ੧੦੮੮ | ੨੮੯੬.੦੦ | ੦.੦੦ |
| ੮੨ | ਸਹਾਇਤਾ ਗੁਰਦੁਆਰਾ ਸਾਹਿਬਾਨ | ੧੧੨੭ | ੧੫੧੧੪੭੦.੦੦ | ੦.੦੦ |
| ੮੩ | ਸਹਾਇਤਾ ਭੇਟਾ ਰਹਿਤ ਕੀਰਤਨੀ ਸਾਜ਼ | ੧੧੫੪ | ੨੧੫੭੦੦.੦੦ | ੦.੦੦ |
| ੮੪ | ਸਹਾਇਤਾ ਧਾਰਮਿਕ ਵਿਦਿਆ ਸਕੂਲਾਂ/ਕਾਲਜਾਂ, ਯੂਨੀਵਰਸਿਟੀ | ੧੧੯੬ | ੩੨੬੭੯੦.੦੦ | ੦.੦੦ |

| | | | | |
|---|---|---|---|---|
| ੮੫ | ਸਹਾਇਤਾ ਧਰਮ ਪ੍ਰਚਾਰ ਵਿਦਿਆਰਥੀ ਖੇਤਰ ਅਤੇ ਸਿੱਖ ਸ਼ਸਤਰ ਵਿਦਿਆ (ਗਤਕਾ) | ੧੨੨੨ | ੧੪੩੪੮੫.00 | 0.00 |
| ੮੬ | ਸਹਾਇਤਾ ਗਰੀਬ ਤੇ ਲੋੜਵੰਦ ਪਰਿਵਾਰ | ੧੩੨੨ | ੯੯੬000.00 | 0.00 |
| ੮੭ | ਸਹਾਇਤਾ ਸਿਕਲੀਗਰ ਤੇ ਵਣਜਾਰੇ ਸਿੱਖ | ੧੩੩੭ | ੩੦੯00.00 | 0.00 |
| ੮੮ | ਸਹਾਇਤਾ ਕੁਦਰਤੀ ਆਫਤਾਂ, ਕੈਂਸਰ ਰਲੀਫ ਫੰਡ (ਸ਼੍ਰੋ:ਗੁ:ਪ੍ਰ:ਕਮੇਟੀ ਨੂੰ) | ੧੪੨੦ | 0.00 | ੬੭0.00 |
| ੮੯ | ਸਹਾਇਤਾ ਧਾਰਮਿਕ, ਪੰਥਕ ਤੇ ਸਮਾਜ ਸੇਵੀ ਸੰਸਥਾਵਾਂ, ਪਿੰਡਾਂ ਦੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, ਪੰਥਕ ਵਿਦਿਵਾਨਾਂ ਨੂੰ ਸਨਮਾਨ | ੧੪੨੪ | ੪੮੫000.00 | 0.00 |
| ੯੦ | ਸਹਾਇਤਾ ਖਾਲਸਾਹੀ ਖੇਡਾਂ (ਹਾਕੀ) (ਸ਼੍ਰੋ:ਗੁ:ਪ੍ਰ:ਕਮੇਟੀ ਨੂੰ) | ੧੩੬੩ | ੧0000000.00 | 0.00 |
| ੯੧ | ਸਹਾਇਤਾ ਗੁਰਦੁਆਰਾ ਸਾਹਿਬਾਨ, ਗਰੀਬ ਤੇ ਲੋੜਵੰਦ ਪਰਿਵਾਰ, ਲਾਇਬ੍ਰੇਰੀਆ ਆਦਿ ਹਰਿਆਣਾ ਸਿੱਖ ਮਿਸ਼ਨ | ੧੩੬੯ | ੨੦੫000.00 | 0.00 |
| ੯੨ | ਸਹਾਇਤਾ ਗੁਰਦੁਆਰਾ ਸਾਹਿਬਾਨ ਛਤੀਸਗੜ੍ਹ ਸਿੱਖ ਮਿਸ਼ਨ | ੧੩੮੪ | ੧00000.00 | 0.00 |
| ੯੩ | ਸਹਾਇਤਾ ਬੀਬੀ ਭਾਨੀ ਕੰਨਿਆ ਨੇਤਰਹੀਣ ਵਿਦਿ: ਸੰਨ ਸਾਹਿਬ ਛੇਹਰਟਾ ਰੋਡ ਸ੍ਰੀ ਅੰਮ੍ਰਿਤਸਰ | ੧੩੯੩ | ੫0000.00 | 0.00 |
| ੯੪ | ਸਹਾਇਤਾ ਮੁਫਤ ਵਿਦਿਆ ਗੁਰਸਿੱਖ ਵਿਦਿਆਰਥਣਾਂ | ੧੪੦੮ | ੩੫੬੧੨੮.00 | 0.00 |
| ੯੫ | ਸਹਾਇਤਾ ਬਾਬਾ ਬੰਦਾ ਸਿੰਘ ਬਹਾਦਰ ਪੋਲੀਟੈਕਨਿਕ ਕਾਲਜ, ਫਤਹਿਗੜ੍ਹ ਸਾਹਿਬ | ੧੪੧੯ | ੧0000000.00 | 0.00 |
| ੯੬ | ਸਟਾਕ ਲਿਟਰੇਚਰ, ਡਾਇਰੀ, ਕੈਲੰਡਰ ਆਦਿ (ਛਪਾਈ) ਪੂੰਜੀਗਤ ਖਰਚੇ | ੧੫੧੪ | ੪੦੩੭੦੯.00 | ੯੪੨੫੧.00 |
| ੯੭ | ਸਟਾਕ ਕਕਾਰ ਅੰਮ੍ਰਿਤ ਸੰਚਾਰ | ੧੫੩੬ | ੧੨੩੯੩00.00 | ੨੪੫00.00 |
| ੯੮ | ਨਵੀਆਂ ਫਿਲਮਾਂ ਤੇ ਪ੍ਰੋਜੈਕਟਰਜ਼ ਆਦਿ | ੧੫੪੭ | ੧੨੮0.00 | 0.00 |
| ੯੯ | ਸਮਾਨ ਦਫਤਰ ਧਰਮ ਪ੍ਰਚਾਰ ਕਮੇਟੀ | ੧੫੫੮ | ੨੧੨੯੭.00 | 0.00 |
| ੧੦੦ | ਸਮਾਨ ਜਥੇ: ਗੁਰਚਰਨ ਸਿੰਘ ਟੌਹੜਾ ਇੰਸੀ: ਬਹਾਦਰਗੜ੍ਹ, ਪਟਿਆਲਾ | ੧੬੦੪ | ੨੮00.00 | 0.00 |
| ੧੦੧ | ਸਮਾਨ ਦਫਤਰ ਯੂ.ਪੀ, ਮੱਧ ਪ੍ਰਦੇਸ਼, ਦਿੱਲੀ ਅਤੇ ਸਿੱਖ ਮਿਸ਼ਨ ਹਾਪੁੜ | ੧੬੧੧ | ੧੪੪੫0.00 | 0.00 |
| ੧੦੨ | ਸਮਾਨ ਗੁਰਮਤਿ ਸੰ: ਵਿਦਿਆਲਾ ਭੂਰਾ ਕੋਹਨਾ | ੧੬੧੯ | ੧੮੯00.00 | 0.00 |
| ੧੦੩ | ਕਿਤਾਬਾਂ ਜਥੇ:ਗੁਰਚਰਨ ਸਿੰਘ ਟੌਹੜਾ ਇੰਸਟੀ: ਬਹਾਦਰਗੜ੍ਹ, ਪਟਿਆਲਾ | ੧੬੫੦ | ੨੪੨੨੯.00 | 0.00 |
| ੧੦੪ | ਇਮਾਰਤ ਗੁ: ਗੁਰੂ ਨਾਨਕ ਸਿੱਖ ਮਿਸ਼ਨ ਸਤਵਾਰੀ ਜੰਮੂ | ੧੮੪੩ | ੬੪੦੮00.00 | 0.00 |
| ੧੦੫ | ਇਮਾਰਤ ਗੁ: ਗੁਰੂ ਨਾਨਕ ਦਰਬਾਰ ਮਾਊਂਟ ਆਬੂ, ਗੁਜਰਾਤ | ੧੮੩੫ | 0.00 | ੮੩੬00.00 |

